# ਅੰਬਰ ਬਿਸਕੁਟ ਪ੍ਰਾਈਵੇਟ ਲਿਮਟਿਡ

ਹੈਦਰਾਬਾਦ



ਵਧੀਆ, ਸਵਾਦਿਸ਼ਟ ਪੌਸ਼ਟਿਕ ਬਿਸਕੁਟ

ਬਨਾਉਣ ਵਾਲੇ



# AMBER BISCUITS Pvt. Ltd.

SANTOSH NAGAR, 'X' ROAD, HYDERABAD-500035 (INDIA)

# ਵਰਿਆਮ

ਮਾਰਚ ੧੯੯੭ ਜਿਲਦ-੨੨ ਅੰਕ—੫

ਤਤਕਰਾ



## ਵਰਿਆਮ ਦੇ ਦਰ


| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |


# ਅਦਾਲਤ ਬਨਾਮ ਸਿਆਸਤਦਾਨ

ਭਾਰਤ ਦੀ ਆਜ਼ਾਦੀ ਦੇ ਪੰਜਾਹਵੇਂ ਸਾਲ ਵਿਚ ਨਿਆਂ ਪਾਲਕਾ ਦਾ ਫੈਸਲਾ ਆਇਆ ਹੈ ਜੋ ਇਹ ਦਸਦਾ ਹੈ ਕਿ ਅਸੀਂ ਕਿਥੋਂ ਤੋਂ ਕਿਥੇ ਪਹੁੰਚ ਗਏ ਹਾਂ। ਇਕ ਫੈਸਲੇ ਵਿਚ ਸਾਬਕਾ ਕੇਂਦਰੀ ਮੰਤਰੀ ਸ੍ਰੀ ਕਲਪ ਨਾਥ ਰਾਏ ਨੂੰ ਟਾਡਾ ਅਦਾਲਤ ਨੇ ੧੦ ਸਾਲ ਸਖਤ ਕੈਦ ਅਤੇ ੧੦ ਲਖ ਰੁਪਿਆ ਜੁਰਮਾਨਾ ਕੀਤਾ ਹੈ। ਇਹ ਅਤਵਾਦੀਆਂ ਨੂੰ ਸਰਕਾਰੀ ਰਿਹਾਇਸ਼ ਵਿਚ ਪਨਾਹ ਦੇਣ ਦੇ ਜੁਰਮ ਵਿਚ ਕੀਤਾ ਗਿਆ ਹੈ। ਜਿਹੜੀ ਸਰਕਾਰ ਅਤਿਵਾਦ ਦੇ ਖਿਲਾਫ ਲੜਣ ਵਾਸਤੇ ਵਚਨਬਧ ਸੀ ਉਸ ਦਾ ਮੰਤਰੀ ਇਹਨਾਂ ਅਨਸਰਾਂ ਨੂੰ ਪਨਾਹ ਦਿੰਦਾ ਹੋਵੇ ਤਾਂ ਦੇਸ਼ ਦਾ ਕੀਹ ਬਣੇਗਾ। ਸ੍ਰੀ ਕਲਪ ਨਾਥ ਰਾਏ ਆਪਣੇ ਹਲਕੇ ਤੋਂ ਹਰ ਵਾਰ ਵੋਟਾਂ ਨਾਲ ਜਿਤਦੇ ਆਏ ਹਨ। ਇਹ ਗਲ ਸਾਬਤ ਕਰਦੀ ਹੈ ਕਿ ਲੋਕਾਂ ਦਾ ਭਾਰੀ ਸਮਰਥਨ ਵੀ ਇਸ ਗਲ ਦੀ ਕੋਈ ਗਾਰੰਟੀ ਨਹੀਂ ਕਿ ਇਹ ਵਿਅਕਤੀ ਭਲਾ ਪੁਰਸ਼ ਵੀ ਹੈ। ਐਸੇ ਬਹੁਤ ਸਾਰੇ ਵਿਅਕਤੀ ਹਨ ਜਿਨ੍ਹਾਂ ਨੂੰ ਲੋਕਾਂ ਦੀ ਹਮਾਇਤ ਤਾਂ ਪਰਾਪਤ ਲਗਦੀ ਹੈ ਪਰ ਅਸਲ ਵਿਚ ਉਹ ਅਯੋਗ ਵਿਅਕਤੀ ਹਨ। ਕਲਪ ਨਾਥ ਕੇ ਹੁਣ ਉੱਚੀ ਅਦਾਲਤ ਵਿਚ ਜਾਣਾ ਹੈ। ਅੰਤਮ ਫੈਸਲਾ ਕੁਝ ਵੀ ਹੋਵੇ ਪਰ ਜੇ ਅਦਾਲਤਾਂ ਨੇ ਆਪਣਾ ਕੰਮ ਇਵੇਂ ਹੀ ਜਾਰੀ ਰਖਿਆ ਤਾਂ ਲੋਕਾਂ ਨੂੰ ਆਪਣੇ ਨੁਮਾਇੰਦੇ ਸਹੀ ਕਿਰਦਾਰ ਵਾਲੇ ਚੁਨਣ ਲਈ ਪ੍ਰੇਰਣਾ ਜ਼ਰੂਰ ਮਿਲੇਗੀ।

ਸ੍ਰੀ ਨਰਸਿਮਹਾ ਰਾਓ ਦੀ ਹਕੂਮਤ ਨੂੰ ਬਚਾਉਣ ਵਾਸਤੇ ਝਾਰਖੰਡ ਮੁਕਤੀ ਮੋਰਚੇ ਦੇ ਚਾਰ ਪਾਰਲੀਮੈਂਟ ਮੈਂਬਰਾਂ (ਜਾਂ ਹੋਰਾਂ ਨੂੰ ਵੀ) ਕਰੋੜਾਂ ਰੁਪਏ ਦੇ ਗੱਫੇ ਦੇ ਕੇ ਆਪਣੇ ਹਕ ਵਿਚ ਕਰਨ ਦੀ ਗੱਲ ਨੂੰ ਲੈ ਕੇ ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ। ਇਸ ਗਲ ਨੂੰ ਮੰਨਣ ਅਤੇ ਮੁਕਰਣ ਦੀ ਪ੍ਰਕਿਰਿਆ ਚਲ ਰਹੀ ਹੈ। ਅਦਾਲਤ ਦਾ ਅੰਤਮ ਫੈਸਲਾ ਕੀ ਹੋਵੇਗਾ ਇਹ ਸਮਾਂ ਹੀ ਦਸੇਗਾ ਪਰ ਆਮ ਜਨਤਾ ਦੇ ਮਨ ਵਿਚ ਇਹ ਗਲ ਤਾਂ ਵਸੀ ਹੋਈ ਹੈ ਕਿ ਬੜੇ ਸਮੇਂ ਤੋਂ ਪਾਰਲੀਮੈਂਟ ਜਾਂ ਅਸੈਂਬਲੀ ਦਾ ਮੈਂਬਰ ਹੋਣਾ ਕਰੋੜਾਂ ਰੁਪਿਆਂ ਦੀ ਖਾਣ ਨੂੰ ਹੱਥ ਪਾਉਣ ਵਾਲੀ ਗਲ ਹੈ। ਸਾਬਤ ਹੋਵੇ ਜਾਂ ਨਾ ਪਰ ਪੈਸੇ ਖਰਚ ਕੇ ਮੈਂਬਰ ਖਰੀਦਣ ਦੀ ਚਰਚਾ ਤਾਂ ਖਲੇਆਮ ਹੁੰਦੀ ਹੈ। ਆਖਰ ਹਕੂਮਤ ਤੇ ਕਾਬਜ਼ ਰਹਿਣ ਦੀ ਕਲਾ ਹੋਰ ਕਿਸ ਨੂੰ ਆਖਦੇ ਹਨ। ਦੇਸ਼ ਦੀ ਆਜ਼ਾਦੀ ਲਈ

ਸ਼ਹੀਦ ਹੋਣ ਵਾਲਿਆਂ ਦੀਆਂ ਰੂਹਾਂ ਨਾਲ ਚੰਗਾ ਇਨਸਾਫ ਕੀਤਾ ਹੈ ਦੇਸ਼ ਦੇ ਹੁਕਮਰਾਨਾਂ ਨੇ ? ਉਂਞ ਇਸ ਦੇਸ਼ ਦੀ ਆਜ਼ਾਦੀ ਦੀ ਅਰਧ ਸ਼ਤਾਬਦੀ, ਧੂਮ ਧਾਮ ਨਾਲ ਮਨਾਉਣ ਦਾ ਕਾਰਜ ਕਰਮ ਆਰੰਭ ਹੋ ਚੁਕਾ ਹੈ।

# ਮਸਲਾ ਪੰਜਾਬੀ ਉਚਾਰਨ ਦਾ

ਗੱਲ ਕਿਸੇ ਸਾਹਿਤ ਸਭਾ ਵਿਚ ਹੋਵੇ, ਕਿਸੇ ਦੂਰਦਰਸ਼ਨ ਜਾਂ ਆਕਾਸ਼ਬਾਣੀ ਮੀਟਿੰਗ ਦੀ, ਪੰਜਾਬੀ ਦਾ ਉਚਾਰਣ ਜਾਂ ਸ਼ਬਦ-ਜੋੜ ਭਖਵਾਂ ਮਸਲਾ ਬਣ ਜਾਂਦਾ ਹੈ। 'ਪੰਜਾਬੀ ਭਾਸ਼ਾ ਅਕਾਦਮੀ' ਇਕ ਐਸੀ ਸੰਸਥਾ ਹੈ ਜਿਸ ਵਿਚ ਪੰਜਾਬੀ ਭਾਸ਼ਾ ਯਾਨੀ ਬੋਲੀ ਜਾਂਦੀ ਪੰਜਾਬੀ ਬਾਰੇ ਗੱਲ ਹੁੰਦੀ ਹੈ। ਇਸਦੇ ਸਾਲਾਨਾ ਸਮਾਗਮ ਵੀ ਹੁੰਦੇ ਹਨ। ਅੱਜ ਕਲ੍ਹ ਇਸਦੇ ਪ੍ਰਧਾਨ ਡਾ. ਜੁਗਿੰਦਰ ਸਿੰਘ ਪੁਆਰ ਹਨ ਜੋ ਪ੍ਰਸਿਧ ਭਾਸ਼ਾ ਵਿਗਿਆਨੀ ਵੀ ਹਨ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪ-ਕੁਲਪਤੀ ਵੀ। ਉਹਨਾਂ ਨਾਲ ਭਾਸ਼ਾ-ਵਿਗਿਆਨੀਆਂ ਦੀ ਇਕ ਸਹਿਯੋਗੀ ਟੀਮ ਵੀ ਹੈ। ਇਸ ਦੀਆਂ ਪਿਛਲੀਆਂ ਦੋ ਕਾਨਫਰੰਸਾਂ ਜਲੰਧਰ ਵਿਚ ਹੀ ਹੋਈਆਂ ਹਨ। ਇਸ ਵਾਰ ਪੰਜਾਬੀ ਅਖਬਾਰਾਂ, ਰੇਡੀਓ ਅਤੇ ਦੂਰਦਰਸ਼ਨ ਦੀ ਭਾਸ਼ਾ ਬਾਰੇ ਵਾਹਵਾ ਪੁਣਛਾਣ ਹੋਈ। ਪਰਚੇ ਪੜ੍ਹੇ ਗਏ, ਵਿਚਾਰੇ ਗਏ ਅਤੇ ਬਹਿਸ-ਮੁਬਾਹਿਸਾ ਹੋਇਆ। ਅਖਬਾਰਾਂ ਤਾਂ ਲਿਖਤੀ ਰੂਪ ਵਿਚ ਹੁੰਦੀਆਂ ਹਨ। ਇਹਨਾਂ ਦੇ ਵਾਕ ਬਣਤਰਾਂ ਅਤੇ ਹੋਰ ਸ਼ਬਦਾਂ ਦੇ ਅਰਥਾਂ ਬਾਰੇ ਗੱਲ ਹੋਈ। ਭਾਗ ਲੈਣ ਵਾਲੇ ਪੰਜਾਬੀ ਦੇ ਪ੍ਰਮੁਖ ਰੋਜ਼ਾਨਾ ਪੱਤਰਾਂ ਦੇ ਜਾਣੇ-ਪਛਾਣੇ ਸੰਪਾਦਕ, ਸਹਿ ਸੰਪਾਦਕ ਸਨ। ਰੇਡੀਓ ਅਤੇ ਦੂਰਦਰਸ਼ਨ ਉਤੇ ਤਾਂ ਸ਼ਬਦ ਕੇਵਲ ਬੋਲੇ ਜਾਂਦੇ ਹਨ। ਇਸ ਵਾਸਤੇ ਇਨ੍ਹਾਂ ਅਦਾਰਿਆਂ ਤੇ ਤਵਾ ਲਗਣਾ ਕੁਦਰਤੀ ਵੀ ਸੀ ਅਤੇ ਜਾਇਜ਼ ਵੀ। ਪਰਚੇ ਪੜ੍ਹਨ ਵਾਲਿਆਂ ਅਤੇ ਬਹਿਸ ਵਿਚ ਹਿੱਸਾ ਲੈਣ ਵਾਲਿਆਂ ਨੇ ਸਹੀ ਤੌਰ ਤੇ ਹੀ ਸ਼ਬਦਾਂ ਦੇ ਗਲਤ ਉਚਾਰਨ ਦੀ ਖਾਮੀ ਤੇ ਉਂਗਲ ਰੱਖੀ। ਉਂਞ ਜਦੋਂ ਸੈਂਕੜਿਆਂ ਦੀ ਗਿਣਤੀ ਵਿਚ ਵਿਦਵਾਨ ਅਤੇ ਅਧਿਆਪਕ ਇਕੱਠੇ ਹੋਣ ਤਾਂ ਗੱਲਬਾਤ ਦੀ ਗਤੀ ਦਾ ਅੰਦਾਜਾ ਤਾਂ ਲਾਇਆ ਹੀ ਜਾ ਸਕਦਾ ਹੈ। ਇਹ ਦਿਲਚਸਪ ਵੀ ਹੁੰਦੀ ਹੈ ਕੜਵੀ ਵੀ ਤੇ ਮਿੱਠੀ ਵੀ। ਪਰ ਭਾਰੀ ਗਿਣਤੀ ਦੀ ਇਹ ਰਾਏ ਸੀ ਕਿ ਭਾਸ਼ਾ ਦੇ ਉਚਾਰਨ ਦੇ ਮਾਮਲੇ ਵਿਚ ਬਿਲਕੁਲ ਹੀ ਆਵਾ ਊਤਿਆ ਹੋਇਆ ਹੈ।

ਅਸਾਂ ਅਨਪੜ੍ਹ ਜਾਂ ਘਟ ਪੜ੍ਹੇ ਬੰਦੇ ਦੀ ਗੱਲਬਾਤ ਵਿਚ ਰੈਫਜ਼ੁਰੇਟਰ (ਰੈਫਰਿਜੀਰੇਟਰ) ਅਤੇ ਡੈਨਮੋ-ਸਟੇਸ਼ਨ (ਡਿਮਾਂਸਟਰੇਸ਼ਨ) ਸ਼ਬਦ ਸੁਣਕੇ ਤਾਂ ਅਨੰਦ ਮਾਣਿਆ ਸੀ, ਪਰ ਪੜ੍ਹੇ ਲਿਖੇ ਕਾਲਜਾਂ ਵਿਚ ਪ੍ਰੋਫੈਸਰ ਤੇ ਡਾਕਟਰ ਬਣੇ ਵਿਦਵਾਨਾਂ ਦੇ ਮੂੰਹੋਂ 'ਮੌਜ਼ੂਦ', 'ਰਾਜ਼ਨੀਤਕ', 'ਜ਼ੌਹਰ', 'ਜ਼ਕੜ', 'ਜ਼ਜ਼ਬਾ', 'ਜ਼ਹਾਲਤ', 'ਗਜਲ' ਅਤੇ 'ਸ਼ਹਿਜਾਦੀ' ਜਿਹੇ ਸ਼ਬਦ ਸੁਣੇ ਤਾਂ ਬਹੁਤ ਫਿਕਰਮੰਦੀ ਹੋਈ। ਇਹ ਗੱਲ ਅਸੀਂ ਉਥੇ ਸਟੇਜ ਤੇ ਵੀ ਕਹੀ ਸੀ ਕਿ ਇਹਨਾਂ ਥਾਵਾਂ ਤੇ ਅਸੀਂ ਆਪਣੀ ਮਾਂ-ਬੋਲੀ ਦਾ ਵਧੀਆ ਨਮੂਨੇ ਦਾ ਰੂਪ ਸੁਨਣ ਆਉਂਦੇ ਹਾਂ। ਸਾਡੀ ਨੁਕਤਾਚੀਨੀ ਦੇ ਜਵਾਬ ਵਿਚ ਅੱਜ ਜੇ ਰੇਡੀਓ ਦੂਰਦਰਸ਼ਨ ਵਾਲੇ ਇਹ ਹੀ ਸ਼ਬਦ ਉਚਾਰਨ ਰਿਕਾਰਡ ਕਰਕੇ ਸਾਡੇ ਸਾਹਮਣੇ ਰੱਖ ਦੇਣ ਤਾਂ ਸਾਡੇ ਪੱਲੇ ਕੀ ਰਹੇ ? ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਨੂੰ ਤਾਂ ਮਾਸਟਰ ਜੀ ਬਾਰ ਬਾਰ ਘੋਟਾ ਲਵਾ ਕੇ ਉਚਾਰਨ ਠੀਕ ਕਰਵਾ ਸਕਦੇ ਹਨ, ਐਮ.ਏ. ਵਰਗੀਆਂ 'ਕਲਾਸਾਂ' ਨੂੰ ਪੜ੍ਹਾਉਣ ਵਾਲੇ ਅਤੇ ਵੱਡੇ ਵੱਡੇ ਸਰਕਾਰੀ ਅਹੁਦਿਆਂ ਤੇ ਅਫਸਰ ਲਗੇ ਵਿਦਵਾਨਾਂ ਨੂੰ ਕੌਣ ਸੁਧਾਰੇ ? ਜਿਨ੍ਹਾਂ ਨੇ ਸੁਧਾਰ ਕਰਵਾਉਣਾ ਹੈ ਉਹਨਾਂ ਦਾ ਆਪਣਾ ਉਚਾਰਨ ਭ੍ਰਸ਼ਟ ਹੋ ਚੁੱਕਾ ਹੈ ਤਾਂ "ਜਾਹੂੰ ਬਿਧ ਰਾਮ ਰਾਖੈ ਤਾਹੂੰ ਬਿਧ ਰਹੀਏ" ਵਾਲੀ ਗੱਲ ਹੀ ਬਣ ਜਾਂਦੀ ਹੈ।

ਅਸੀਂ ਚਾਹੁੰਦੇ ਹਾਂ ਕਿ ਪੰਜਾਬੀ ਭਾਸ਼ਾ ਅਕਾਦਮੀ ਜਾਂ ਹੋਰ ਕੋਈ ਅਦਾਰਾ, ਯੂਨੀਵਰਸਿਟੀ, ਸਾਹਿਤ ਸਭਾ ਜਾਂ ਅਕਾਦਮੀ, ਇਸ ਸਥਿਤੀ ਨੂੰ ਸੋਧਣ ਦਾ ਜਤਨ ਕਰੇ। ਭਾਵੇਂ ਮੁਖ ਤੌਰ ਤੇ ਇਹ ਆਪਣੇ ਆਪ ਨੂੰ ਸੋਧਣ ਵਾਲੀ ਗੱਲ ਹੀ ਹੋਵੇਗੀ। ਅਸੀਂ ਆਪਣਾ ਇਕ ਸੁਝਾਓ ਇਥੇ ਜ਼ਰੂਰ ਦੁਹਰਾਉਣਾ ਚਾਹੁੰਦੇ ਹਾਂ ਕਿ ਅਜ ਦੇ ਕੈਸਟ ਜੁਗ ਵਿਚ ਵਧੀਆਂ ਪੰਜਾਬੀ ਉਚਾਰਨ ਵਾਲੇ ਬੰਦਿਆਂ ਦੀ ਜ਼ਬਾਨ ਵਿਚ ਨਮੂਨੇ ਦੀਆਂ ਕੈਸਟਾਂ ਭਰਵਾ ਕੇ ਪੇਸ਼ ਕੀਤੀਆਂ ਜਾਣ ਤਾਂ ਜੋ ਸਹੀ ਉਚਾਰਨ ਵਲ ਘਟੋ ਘਟ ਇਕ ਅਮਲੀ ਕਦਮ ਤਾਂ ਪੁਟਿਆ ਜਾ ਸਕੇ। ਡਾ. ਸ. ਸ. ਜੋਸ਼ੀ ਵਰਗੇ ਵਧੀਆ ਉਚਾਰਨ ਵਾਲੇ ਸਜਨ ਭਾਸ਼ਾ ਅਕਾਦਮੀ ਕੋਲ ਮੌਜੂਦ ਹਨ। ਉਂਞ, ਆਜ਼ਾਦੀ ਦੇ ੫੦ਵੇਂ ਸਾਲ ਵਿਚ ਡਾ. ਪੁਆਰ ਦੇ ਕਥਨ ਅਨੁਸਾਰ 'ਜੰਗ-ਇ-ਆਜ਼ਾਦੀ', 'ਜ਼ੰਗੇ ਅਜ਼ਾਦੀ' ਤਾਂ ਹੋ ਹੀ ਗਿਆ ਹੈ ਅਤੇ 'ਸੜਕ' 'ਸ਼ੜਕ' ਬਣ ਹੀ ਗਈ ਹੈ।

—ਜਗਦੀਸ਼ ਸਿੰਘ

## ਮਾਤਾ ਸੁਰਿੰਦਰ ਕੌਰ ਹੈਦਰਾਬਾਦ

ਮਾਤਾ ਸੁਰਿੰਦਰ ਕੌਰ ਜੀ ਸੁਪਤਨੀ ਸਵ: ਸ. ਸੰਤੋਖ ਸਿੰਘ ਹੈਦਰਾਬਾਦ ਵਾਲੇ ਸਦੀਵੀ ਵਿਛੋੜਾ ਦੇ ਗਏ ਹਨ। ਆਪ ਕਾਫੀ ਸਮੇਂ ਤੋਂ ਬੀਮਾਰ ਸਨ। ਸਵ: ਸ. ਸੰਤੋਖ ਸਿੰਘ ਦਾ ਨਾਮ ਸੱਚੇ ਸੁਚੇ ਵਿਹਾਰਕ ਆਚਰਨ ਲਈ ਪਰਸਿਧ ਹੈ। ਆਪ ਨੇ ਹੈਦਰਾਬਾਦ ਵਿਚ ਅੰਬਰ ਫੂਡਜ਼ ਬਿਸਕੁਟਾਂ ਦਾ ਸਫਲ ਕਾਰੋਬਾਰ ਸਥਾਪਤ ਕੀਤਾ। ਆਪ ਬਾਰੇ ਇਹ ਗੱਲ ਬਹੁਤ ਮਸ਼ਹੂਰ ਹੈ ਕਿ ਆਪਨੇ ਕਾਰੋਬਾਰ ਦੇ ਪੰਜਾਬ ਵਿਚ ਪਏ ਵੱਡੇ ਘਾਟੇ ਤੋਂ ਬਾਦ ਹੈਦਰਾਬਾਦ ਵਿਚ ਸਖਤ ਮਿਹਨਤ ਨਾਲ ਮਾਇਆ ਕਮਾਈ ਅਤੇ ਸਰਕਾਰੀ ਤੌਰ ਤੇ ਦੇਣਦਾਰੀਆਂ ਤੋਂ ਮੁਕਤ ਹੋਣ ਦੇ ਬਾਵਜੂਦ ਲੈਣੇਦਾਰਾਂ ਨੂੰ ਮਰੀ ਹੋਈ ਮਾਇਆ ਵਾਪਸ ਕੀਤੀ। ਬੀਬੀ ਜੀ ਨੇ ਆਪਣੇ ਪਤੀ ਦਾ ਸਾਥ ਹਰ ਮੰਦੇ ਚੰਗੇ ਸਮੇਂ ਵਿਚ ਦਿਤਾ ਅਤੇ ਪਰਿਵਾਰ ਨੂੰ ਸਾਂਭਿਆ। ਆਪ ਜੀ ਦੇ ਸਪੁਤਰਾਂ ਸ. ਬਲਵਿੰਦਰਪਾਲ ਸਿੰਘ ਸ. ਲਖਬੀਰ ਸਿੰਘ ਤੇ ਸਮੁਚੇ ਪਰਿਵਾਰ ਨੇ ਮਾਤਾ ਜੀ ਦੀ ਬਹੁਤ ਸੇਵਾ ਕੀਤੀ। ਅਸੀਂ ਸਾਰੇ ਪਰਿਵਾਰ ਦੇ ਦੁਖ ਵਿਚ ਸ਼ਰੀਕ ਹੁੰਦੇ ਹੋਏ ਅਰਦਾਸ ਕਰਦੇ ਹਾਂ ਕਿ ਸਤਿਗੁਰੂ ਜੀ ਮਾਤਾ ਜੀ ਦੀ ਜੀਵ ਆਤਮਾ ਨੂੰ ਅਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

## ਸ੍ਰੀ ਵਿਜੇ ਨਿਰਬਾਧ

ਸ੍ਰੀ ਵਿਜੇ ਨਿਰਬਾਧ ਸਦੀਵੀ ਵਿਛੋੜਾ ਦੇ ਗਏ ਹਨ। ਹਿੰਦ-ਸਮਾਚਾਰ ਜਗ-ਬਾਣੀ, ਪੰਜਾਬ ਕੇਸਰੀ ਨਾਲ ਜੁੜੇ ਹੋਏ ਨਿਰਬਾਧ ਜੀ ਇਕ ਬਹੁਤ ਸਤਿਕਾਰਤ ਲੇਖਕ ਪੱਤਰਕਾਰ ਅਤੇ ਕਵੀ ਸਨ। ਮਿਠੇ ਮਿਠੇ ਨਰਮ ਸ਼ਬਦਾਂ ਵਿਚ ਗਲ ਕਰਨ ਵਾਲੇ ਮਜ਼ਬੂਤ ਇਰਾਦੇ ਅਤੇ ਕਲਮ ਦੇ ਧਨੀ ਸਨ। ਉਹਨਾਂ ਦੇ ਨਿਧਨ ਨਾਲ ਜਲੰਧਰ ਤਾਂ ਇਕ ਪ੍ਰਭਾਵਸ਼ਾਲੀ ਸ਼ਖਸੀਅਤ ਤੋਂ ਵਾਂਝਿਆ ਗਿਆ ਹੀ ਹੈ ਸਗੋਂ ਸਮੁਚੇ ਪੱਤਰਕਾਰੀ ਜਗਤ ਅਤੇ ਪੰਜਾਬ ਕੇਸਰੀ ਦੇ ਵਿਸ਼ਾਲ ਪਾਠਕ ਸਮੂਹ ਨੂੰ ਵੀ ਭਾਰੀ ਘਾਟਾ ਪਿਆ ਹੈ। ਸਾਡੀਆਂ ਹਮਦਰਦੀਆਂ ਨਿਰਬਾਧ ਪਰਿਵਾਰ ਪੰਜਾਬ ਕੇਸਰੀ ਪਰਿਵਾਰ, ਸ੍ਰੀ ਵਿਜੇ ਚੋਪੜਾ ਅਤੇ ਸਮੂਹ ਪਾਠਕ ਵਰਗ ਦੇ ਨਾਲ ਹਨ।

—ਜਗਦੀਸ਼ ਸਿੰਘ

## ਗ਼ਜ਼ਲ

—ਗੁਰਦਿਆਲ ਰੌਸ਼ਨ

ਰੁੱਖਾਂ ਨੂੰ ਹੁਣ ਛਾਵਾਂ ਤੋਂ ਡਰ ਲਗਦਾ ਹੈ।
ਰਾਹਗੀਰਾਂ ਨੂੰ ਰਾਹਾਂ ਤੋਂ ਡਰ ਲਗਦਾ ਹੈ।

ਅਜ ਕਲ੍ਹ ਮੋਰ ਘਟਾਵਾਂ ਕੋਲੋਂ ਡਰਦੇ ਨੇ,
ਤਿੱਤਲੀਆਂ ਨੂੰ ਫੁੱਲਾਂ ਤੋਂ ਡਰ ਲਗਦਾ ਹੈ।

ਜੰਗਲ ਦੇ ਵਿਚ ਆ ਬੈਠੇ ਹਾਂ ਚੁਪ ਕਰਕੇ,
ਅਜ ਕਲ੍ਹ ਪਿੰਡਾਂ ਸ਼ਹਿਰਾਂ ਤੋਂ ਡਰ ਲਗਦਾ ਹੈ।

ਖ਼ੌਫ ਅਜੇਹਾ ਫੈਲ ਗਿਆ ਹੈ ਹਰ ਪਾਸੇ,
ਹੁਣ ਤਾਂ ਮਸਤ ਅਦਾਵਾਂ ਤੋਂ ਡਰ ਲਗਦਾ ਹੈ।

ਬੁਰੀ ਖ਼ਬਰ ਦੱਸਣ ਨਾ ਕੋਈ ਆ ਜਾਵੇ,
ਕੋਠੇ ਬੈਠੇ ਕਾਵਾਂ ਤੋਂ ਡਰ ਲਗਦਾ ਹੈ।

ਡਰ ਡਰ ਕੇ ਖ਼ਬਰਾਂ ਸੁਣਦੇ ਹਾਂ ਟੀ. ਵੀ. ਤੋਂ,
ਪੜ੍ਹਨ ਸਮੇਂ ਅਖਬਾਰਾਂ ਤੋਂ ਡਰ ਲਗਦਾ ਹੈ।

ਜੀਵਨ ਵਿਚ ਪਤਝੜ ਛਾਈ ਹੈ ਜਿਸ ਦਿਨ ਤੋਂ,
ਮੈਨੂੰ ਸ਼ੌਖ਼ ਬਹਾਰਾਂ ਤੋਂ ਡਰ ਲਗਦਾ ਹੈ।

ਵਾਅਦਾ ਕਰਕੇ ਭੁਲ ਜਾਂਦੇ ਹਨ ਰੌਸ਼ਨ ਨੂੰ,
ਯਾਰਾਂ ਦੇ ਇਕਰਾਰਾਂ ਤੋਂ ਡਰ ਲਗਦਾ ਹੈ।

੫੦-ਨਿਊ ਅਸ਼ੋਕ ਨਗਰ-ਏ
ਜਲੰਧਰ ਬਾਈਪਾਸ, ਲੁਧਿਆਣਾ-੮

## ਗ਼ਜ਼ਲ

—ਸੁਰਿੰਦਰ ਸੋਹਲ

ਤੇਲ ਦਾ ਭੇਲਾ ਤੇ ਲੱਗੀ ਕਾਂਗਿਆਰੀ ਖਾਦ ਦੀ।
ਜੱਟ ਦੀ ਹਸਤੀ ਦੀ ਫ਼ਸਲ ਹੁਣ ਦਿਨ-ਬਦਿਨ ਸੁੱਕਦੀ ਪਈ।

ਨੱਕਿਆਂ ਨੂੰ ਇਸ ਤਰ੍ਹਾਂ ਹੀ ਤਰਸਣਾ ਪੈਣਾ ਏ ਹੁਣ,
ਬਿਲ ਦੀ ਬਿਜਲੀ ਅਚਾਨਕ ਬੰਬੀਆਂ ਤੇ ਆ ਗਿਰੀ।

ਬੰਦ ਬੰਤੋ ਦੇ ਤੂੰ ਓਨੀ ਦੇਰ ਨਾ ਸਕਦਾ ਬਣਾ,
ਆੜ੍ਹਤਾਂ ਦੀ ਜੋਂਈਂ ਜਦ ਤਕ ਖੇਤਾਂ ਵਿਚ ਉਗਦੀ ਰਹੀ।

ਖੇਡਦੀ ਹੈ ਖੇਡ ਕੁਦਰਤ ਕਿਸ ਤਰ੍ਹਾਂ ਕਿਰਸਾਨ ਨਾਲ,
ਪੈ ਗਿਆ ਸਾਉਣੀ ਨੂੰ ਸੋਕਾ ਹੜ੍ਹ 'ਚ ਹਾੜ੍ਹੀ ਹੜ੍ਹ ਗਈ।

ਧੁਣਖ ਤੋਂ ਕਾਵਾਂ ਦਾ ਡਰਨਾ ਤਾਂ ਪੁਰਾਣੀ ਹੈ ਮਿਸਾਲ,
ਦੇ, ਉਦਾਰਨ ਬੈਂਕ ਦੀ ਜਿਪਸੀ ਤੋਂ ਜਟ ਦੇ ਡਰਨ ਦੀ।

ਖੇਤ, ਗੰਨੇ, ਬਲਦ, ਚੁੱਬ੍ਹਾ ਰਹਿ ਗਏ ਹੈਰਾਨ ਸਭ,
ਜਦ ਘੁਲਾੜੀ ਅਹਿਣ ਦੀ ਨੇ ਪੀੜਿਆ ਸੀ ਆਦਮੀ।

ਖੇੜਿਆਂ ਦਾ ਪਾਣੀ ਫੁਟਦਾ ਏਨ੍ਹਾ ਵਿਚੋਂ ਕਿਸ ਤਰ੍ਹਾਂ,
ਖੂਹੀਆਂ ਜੀਵਨ ਦੀਆਂ ਵਿਚ ਗੈਸ ਹੈ ਜਦ ਕਰਜ਼ ਦੀ।

ਪਿੰਡ ਤੇ ਡਾਕ: ਸੰਗਲ ਸੋਹਲ
(ਜਲੰਧਰ)

# ਭਾਰਤ ਦੇ ਰਾਸ਼ਟਰੀ ਗੌਰਵ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

**—ਕਿਰਪਾਲ ਸਿੰਘ ਕਸੇਲ**

ਪ੍ਰੋ. ਕਿਰਪਾਲ ਸਿੰਘ ਕਸੇਲ ਵਲੋਂ ਇਹ ਲੇਖ ਬਨਾਰਸ ਵਿਚ "ਸਤਿਗੁਰੂ ਰਾਮ ਸਿੰਘ ਚੇਅਰ" ਸਥਾਪਤ ਹੋਣ ਤੇ ਲਿਖਿਆ ਗਿਆ ਹੈ। ਜਿਵੇਂ ਕਿ ਵਰਿਆਮ ਦੇ ਪਿਛਲੇ ਅੰਕ ਵਿਚ ਵਿਸਥਾਰ ਸਹਿਤ ਦਸ੍ਸਿਆ ਗਿਆ ਸੀ ਕਿ ੧੫ ਦਸੰਬਰ ੧੯੯੬ ਨੂੰ, ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਬਨਾਰਸ ਵਿਚ "ਸਤਿਗੁਰੂ ਰਾਮ ਸਿੰਘ ਚੇਅਰ' ਸਥਾਪਤ ਹੋ ਗਈ ਹੈ। ਇਸ ਚੇਅਰ ਵਲੋਂ ਪਹਿਲਾ ਸਮਾਗਮ ੨੨- ੩ ਫਰਵਰੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੇ ਰੂਪ ਵਿਚ ਕੀਤਾ ਗਿਆ। ਪ੍ਰੋ. ਕਸੇਲ ਵਲੋਂ ਇਹ ਪਰਚਾ ਉਸ ਸਮੇਂ ਮੌਖਿਕ ਰੂਪ ਵਿਚ ਪੇਸ਼ ਕੀਤਾ ਗਿਆ।

—ਸੰਪਾਦਕ ਵਰਿਆਮ

---

## ਆਰੰਭਕ ਵਿਚਾਰ :

ਵਰਤਮਾਨ ਭਾਰਤ ਦੇ ਰਾਸ਼ਟਰੀ ਇਤਿਹਾਸ ਦੇ ਸੰਸਥਾਪਕਾਂ ਤੇ ਸਿਰਜਕਾਂ ਵਜੋਂ ਸੰਤ-ਖਾਲਸਾ ਅਰਥਾਤ ਨਾਮਧਾਰੀ ਸੰਪ੍ਰਦਾਇ ਦੇ ਸੰਸਥਾਪਕ ਤੇ ਪੰਜਾਬ ਵਿਚ ੧੯ਵੀਂ ਸਦੀ ਦੀ ਕੂਕਾ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਵੱਡਾ ਤੇ ਮਹੱਤਵਪੂਰਨ ਸਥਾਨ ਹੈ ਪਰ ਸਾਡੇ ਰਾਸ਼ਟਰੀ ਇਤਿਹਾਸਕਾਰਾਂ ਦੀ ਅਣਗਹਿਲੀ ਅਤੇ ਸੌੜ ਦ੍ਰਿਸ਼ਟਤਾ ਕਾਰਨ ਅਸੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਰਗੀ ਮਹਾਨ ਪ੍ਰਤਿਭਾ ਦੀ ਪੂਰਨ ਪਛਾਣ ਨਹੀਂ ਕਰ ਸਕੇ, ਜੋ ਹੁਣ ਤਕ ਪ੍ਰਦੇਸ਼ਿਕ ਸੀਮਾਵਾਂ, ਧਾਰਮਿਕ ਸੰਪ੍ਰਦਾਇਕ ਸੰਕੀਰਨਤਾ ਅਤੇ ਹੋਰ ਵਿਸ਼ੇਸ਼ ਕਾਰਨਾਂ ਸਦਕਾ ਵਿਸ਼ਵ ਦੇ ਇਤਿਹਾਸ ਵਿਚ ਆਪਣਾ ਉਚਿਤ ਸਥਾਨ ਧਾਰਨ ਨਹੀਂ ਕਰ ਸਕੀ। ਭਾਵੇਂ ਕੁਝ ਪ੍ਰਮੁਖ ਰਾਜਨੀਤਕ ਹਸਤੀਆਂ, ਵਿਸ਼ੇਸ਼ ਇਤਿਹਾਸਕਾਰਾਂ ਆਦਿ ਨੇ ਇਸ ਬਾਰੇ ਆਪਣੀਆਂ ਰਚਨਾਵਾਂ ਵਿਚ ਸੰਕੇਤ ਤਾਂ ਕੀਤੇ ਹਨ, ਪਰ ਹੁਣ ਤਕ ਇਸ ਮਹਾਨ ਹਸਤੀ ਦੇ ਭਾਰਤ ਦੇ ਰਾਸ਼ਟਰੀ ਇਤਿਹਾਸ ਵਿਚ ਪਾਏ ਗਏ ਯੋਗਦਾਨ ਨੂੰ ਵਿਸ਼ਾਲ ਤੇ ਵਿਆਪਕ ਸੰਦਰਭਾਂ ਵਿਚ ਸਮਝਣ ਦਾ ਯਤਨ ਨਹੀਂ ਕੀਤਾ ਗਿਆ। ਇਸ ਸੰਬੰਧ ਵਿਚ ਹੋਰ ਵਧੇਰੇ ਖੋਜ ਅਤਿ ਲੋੜੀਂਦੀ ਹੈ।

ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਬਨਾਰਸ ਦੇ ਸੰਸਕ੍ਰਿਤ ਵਿਸ਼ਵ-ਵਿਦਿਆਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਉਤੇ ਵਿਸ਼ੇਸ਼ 'ਚੇਅਰ' ਸਥਾਪਤ ਕੀਤੀ ਗਈ ਹੈ, ਜੋ ਇਸ ਰਾਸ਼ਟਰ ਨਾਇਕ ਦੇ ਮਾਨਵ-ਇਤਿਹਾਸ ਵਿਚ ਪਾਏ ਯੋਗਦਾਨ ਦਾ ਵਿਦਵਾਨਾਂ ਤੇ ਖੋਜਾਰਥੀਆਂ ਦੁਆਰਾ ਨਿਰ-ਧਾਰਤ ਸੋਧ ਕਾਰਜ ਰਾਹੀ ਉਚਿਤ ਢੰਗ ਨਾਲ ਪੁਨਰ-ਮੁਲਾਂਕਣ ਕਰਵਾ ਸਕਣ ਦਾ ਉਪਰਾਲਾ ਕਰ ਸਕੇ। ਜਿਸ ਨਾਲ ਭਾਰਤ ਦੇ ਇਤਿਹਾਸ ਦੇ ਧਾਰਮਿਕ, ਸਮਾਜਿਕ, ਸਾਂਸਕ੍ਰਿਤਿਕ, ਰਾਜਨੀਤਿਕ ਅਤੇ ਸੁਤੰਤਰਤਾ ਦੇ ਇਤਿਹਾਸ ਦੇ ਕਈ ਨਵੇਂ ਪੱਖ ਪ੍ਰਕਾਸ਼ਮਾਨ ਹੋ ਸਕਣਗੇ। ਸੱਚਮੁਚ ਇਸ ਵਿਸ਼ਵ-ਵਿਦਿਆਲੇ ਦੇ ਕਰਤਾ-ਧਰਤਾ ਤੇ ਅਧਿਕਾਰੀ ਇਸ ਸੰਬੰਧ ਵਿਚ ਸਾਡੀ ਸ਼ਲਾਘਾ ਅਤੇ ਵਧਾਈ ਦੇ ਪਾਤਰ ਹਨ।

## ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਦਰਪਨ :

ਗਿਆਨੀ ਹੀਰਾ ਸਿੰਘ ਦਰਦ ਦੇ ਮਤਿ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪੰਜਾਬ ਵਿਚ ੧੮੪੯ ਈ:, ਜਦੋਂ ਪੰਜਾਬ ਅੰਗਰੇਜ਼ਾਂ ਦੇ ਅਧੀਨ ਹੋਇਆ, ਤੋਂ ਲੈ ਕੇ ੧੯ ੫ ਈ: ਤਕ ਦੇ ਇਤਿਹਾਸ ਵਿਚ ਪੰਜਾਬ ਵਿਚ ਜਨਮੇ ਸਭ ਤੋਂ ਵੱਡੇ ਮਹਾਂ-ਪੁਰਖ ਹਨ, ਜਿਨ੍ਹਾਂ ਦੇ ਪ੍ਰਭਾਵ ਨੂੰ ਲੱਖਾਂ ਦੀ ਗਿਣਤੀ ਵਿਚ ਪੰਜਾਬ ਤੇ ਉੱਤਰੀ ਭਾਰਤ ਦੇ ਜਨ-ਸਮੂਹ ਨੇ ਪ੍ਰਵਾਨ ਕੀਤਾ ਅਤੇ ਵਿਸ਼ੇਸ਼ ਕਰਕੇ ਲੋਕ ਲਹਿਰ ਦੇ ਰੂਪ ਵਿਚ ਸੰਗਠਿਤ ਕੀਤਾ ਜੋ ਸਿੱਖ ਧਰਮ ਦੇ ਇਤਿਹਾਸਕ ਵਿਕਾਸ ਅਤੇ ਭਾਰਤ ਦੇ ਸੁਤੰਤਰਤਾ ਦੇ ਇਤਿਹਾਸ ਵਿਚ ਇਕ ਚਮਤਕਾਰੀ ਸ਼ਕਤੀ ਦੇ ਸਰੋਤ ਵਜੋਂ ਪ੍ਰਗਟ ਹੋਈ ਅਤੇ ਜਿਸ ਤੋਂ ਭਾਰਤ ਦੇ ਲੋਕਾਂ, ਵਿਸ਼ੇਸ਼ ਕਰਕੇ ਪੰਜਾਬੀਆਂ ਤੇ ਸਿੱਖਾਂ ਨੇ ਆਪ ਜੀ ਨੂੰ ਆਪਣੇ ਨਵੇਂ ਪੈਗੰਬਰ ਦੇ ਰੂਪ ਵਿਚ ਜਾਣਿਆ ਅਤੇ ਪਛਾਤਾ। ਇਥੇ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਪੰਜਾਬ ਦਾ ਵਿਸ਼ਾਲ ਖਾਲਸਾ ਰਾਜ ਅੰਗਰੇਜ਼

ਸਾਮਰਾਜ ਦੀ ਰਾਜਨੀਤਿਕ ਗ਼ੁਲਾਮੀ ਤੋਂ ਸੁਰੱਖਿਅਤ ਇਕੋ-ਇਕ ਰਾਜ ਸੀ, ਜਿਸ ਨੂੰ ਈਸਟ ਇੰਡੀਆ ਕੰਪਨੀ ਜਾਂ ਦੂਜੇ ਸ਼ਬਦਾਂ ਵਿਚ ਬਰਤਾਨਵੀ ਸਾਮਰਾਜ ਨੇ ਸਭ ਤੋਂ ਪਿੱਛੋਂ ਹੜੱਪ ਕੀਤਾ। ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਿਹੜਾ ਵਿਸ਼ਾਲ ਸਾਮਰਾਜ 'ਸਰਕਾਰ-ਏ-ਖ਼ਾਲਸਾ' ਦੇ ਰੂਪ ਵਿਚ ਸਥਾਪਤ ਕੀਤਾ ਸੀ, ਉਸ ਦੀਆਂ ਕੁਝ ਵਿਸ਼ੇਸ਼ ਪ੍ਰੰਪਰਾਵਾਂ ਤੇ ਦੇਣਾਂ ਨੂੰ ਅੱਜ ਵੀ ਭਾਰਤ ਦੇ ਇਤਿਹਾਸ ਵਿਚ ਧਰਮ-ਨਿਰਪੇਖ, ਅਸੰਪ੍ਰਦਾਇਕ ਤੇ ਸਾਂਝੇ ਕੌਮੀ ਰਾਜ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸੇ ਕਾਰਨ ਹੀ ਬਹੁਤ ਸਾਰੇ ਭਾਰਤੀ ਇਤਿਹਾਸਕਾਰ ਮਹਾਰਾਜਾ ਰਣਜੀਤ ਸਿੰਘ ਨੂੰ ਭਾਰਤ ਦੇ ਰਾਸ਼ਟਰ-ਨਾਇਕ ਵਜੋਂ ਹੀ ਉਚਿਤ ਸਥਾਨ ਦਿੰਦੇ ਹਨ। ਇਸ ਰਾਜ ਦੇ ਸਮੇਂ ਸਮੇਂ ਦੀਆਂ ਕੁਝ ਯਾਦਾਂ ਅੱਜ ਵੀ ਪੰਜਾਬੀਆਂ ਨੂੰ ਟੁੰਬ ਜਾਂਦੀਆਂ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਇਸੇ ਹੀ ਇਤਿਹਾਸਕ ਕਾਲ ਵਿਚ ੩ ਫਰਵਰੀ ੧੮੧੬ ਨੂੰ ਪੰਜਾਬ ਵਿਚ ਲੁਧਿਆਣਾ ਜ਼ਿਲੇ ਦੇ ਇਕ ਛੋਟੇ ਜਿਹੇ ਅਗਿਆਤ ਪਿੰਡ ਰਾਈਆਂ ਭੈਣੀ ਵਿਚ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਘਰ ਬਸੰਤ ਪੰਚਮੀ ਵਾਲੇ ਦਿਨ ਹੋਇਆ। ੧੮੩੬ ਈ: ਆਪ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਸੈਨਾ ਵਿਚ ਕੰਵਰ ਨੌਨਿਹਾਲ ਸਿੰਘ ਦੀ ਪਲਟਨ ਵਿਚ ਭਰਤੀ ਹੋ ਗਏ ਅਤੇ ਲਗਪਗ ਦਸ ਸਾਲ ਖਾਲਸਾ-ਸੈਨਾ ਵਿਚ ਸੇਵਾ ਕੀਤੀ। ਪੰਜਾਬ ਦੇ ਇਤਿਹਾਸ ਦਾ ਇਹ ਉਹ ਸਮਾਂ ਸੀ ਜਦੋਂ ਇਸ ਦਾ ਚਮਕਦਾ ਸੂਰਜ ੮ ਜੂਨ ੧੮੩੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਕਾਰਨ ਅਸਤ ਹੋਣ ਵਾਲਾ ਸੀ। ਜਿਸ ਪਿਛੋਂ ਇਕ ਦਸ਼ਕ ਵਿਚ ਹੀ ਅੰਦਰਲੀਆਂ ਅਤੇ ਬਾਹਰਲੀਆਂ ਸਾਜ਼ਸ਼ਾਂ ਕਾਰਨ ਇਸ ਰਾਜ ਦਾ ਪਤਨ ਹੋ ਗਿਆ। ਪੰਜਾਬ ਦੇ ਇਤਿਹਾਸ ਨੂੰ ਕੌਮੀ ਦੁਖਾਂਤ ਤੇ ਪ੍ਰਾਧੀਨਤਾ ਦੇ ਪੂਰੇ ਇਕ ਸੌ ਸਾਲ ਅੰਗਰੇਜ਼ੀ ਸਾਮਰਾਜ ਦੀ ਗੁਲਾਮੀ ਵਿਚ ਬਿਤਾਉਣੇ ਪਏ।

ਲੋਕ ਅਖਾਣ ਹੈ, "ਤਪੋਂ ਰਾਜ, ਰਾਜੋਂ ਨਰਕ" ਅਰਥਾਤ ਸੁਤੰਤਰ ਰਾਜ ਤਪੱਸਵੀਆ ਵਰਗੇ ਬਲ ਤੋਂ ਹੀ ਪੈਦਾ ਹੁੰਦੇ ਹਨ ਅਤੇ ਸ਼ਾਸਕਾਂ ਵਿਚ ਭ੍ਰਿਸ਼ਟਾਚਾਰ ਤੇ ਕੁਰੀਤੀਆਂ ਪੈਦਾ ਹੋ ਜਾਣ ਤਾਂ ਯੁਗਗਰਦੀ ਜਾਂ ਬੁਰਛਾਗਰਦੀ ਰਾਜ ਨੂੰ ਨਰਕ ਸਮਾਨ ਬਣਾ ਦਿੰਦੀ ਹੈ। ਪੰਜਾਬ ਦੇ ਇਤਿਹਾਸ ਉਤੇ ਇਹ ਗੱਲ ਇਨ ਬਿਨ ਢੁਕਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਉਸੇ ਗੁਰੂ ਪਰੰਪਰਾ ਦੇ ਵਾਰਿਸ ਹਨ, ਜਿਸ ਆਤਮਿਕ ਪਾਤਸ਼ਾਹੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਸਥਾਪਿਤ ਕੀਤਾ ਸੀ ਅਤੇ ਜਿਹੜੀ ਗੁਰੂ ਵਿਅਕਤੀਆਂ ਦੁਆਰਾ ਲੋਕਾਂ ਦੇ ਜੀਵਨ ਨੂੰ ਠੀਕ ਮਾਰਗ ਉਤੇ ਚਲਾਉਂਦੀ ਰਹੀ ਹੈ। ਵਿਅਕਤੀਗਤ ਅਤੇ ਸਪਸ਼ਟੀਗਤ ਅਰਥਾਤ ਨਿਜੀ ਅਤੇ ਸਮੂਹਕ ਜੀਵਨ ਧਾਰਾ ਨੂੰ ਬਦਲਣ ਦੇ ਕਾਰਜ ਨੂੰ ਨਿਭਾਉਂਦੀ ਰਹੀ ਹੈ। ਬਾਬਰਕੇ ਅਤੇ ਬਾਬੇ ਕੇ ਦੋਵੇਂ ਸ਼ਾਸਨ, ਇਕ ਸੰਸਾਰੀ ਸ਼ਕਤੀ ਸੋਸ਼ਨ ਵਾਲਾ ਅਤੇ ਦੂਜਾ ਆਤਮਿਕ-ਸ਼ਕਤੀ ਤੇ ਨਿਆਂਏ ਵਾਲਾ, ਨਾਲੋਂ ਨਾਲ ਚਲਦੇ ਰਹੇ ਹਨ। ਪੰਜਾਬ ਦੇ ਸਾਂਸਕ੍ਰਿਤਿਕ ਇਤਿਹਾਸ ਵਿਚ ਸਿਖ ਗੁਰੂ ਸਾਹਿਬਾਨ ਨੂੰ ਇਸੇ ਲਈ ਸੱਚੇ ਪਾਤਸ਼ਾਹ ਦੇ ਰੂਪ ਵਿਚ ਹੀ ਸੰਬੋਧਿਤ ਕੀਤਾ ਜਾਂਦਾ ਰਿਹਾ ਹੈ। ਇਹੋ ਕਾਰਨ ਹੈ ਕਿ ਪਾਵਨ ਗੁਰੂ ਵਿਅਕ-ਤੀਆਂ ਦੇ ਆਤਮਕ ਤੇ ਸੰਸਾਰਕ ਦੋਹਾਂ ਖੇਤਰਾਂ ਵਿਚ ਹੀ ਲੋਕਾਂ ਦੀ ਆਦਰਸ਼ਕ ਅਗਵਾਈ ਕੀਤੀ ਹੈ।

ਗੁਰੂ ਨਾਨਕ ਦੇਵ ਜੀ ਦੇ ਅਧਿਆਤਮਕ ਮੂਲ-ਮੰਤਰ ਵਿਚ ਨਿਰਭਉ ਅਤੇ ਨਿਰਵੈਰ ਸ਼ਬਦ ਵਿਸ਼ੇਸ਼ ਮਹੱਤਤਾ ਰਖਦੇ ਹਨ। ਅਰਥਾਤ ਇਹ ਮੂਲ-ਮੰਤਰ ਮਨੁਖ ਨੂੰ ਆਤਮਕ ਚੇਤਨਤਾ ਪ੍ਰਦਾਨ ਕਰਕੇ ਨਿਰਭੈਅ ਬਣਾਉਣ ਵਾਲਾ ਹੈ ਅਤੇ ਇਹ ਕਿਸੇ ਨਾਲ ਵੈਰ ਨਹੀਂ ਰਖਦਾ, ਸਗੋਂ ਹਰ ਇਕ ਨੂੰ ਪ੍ਰੇਮ ਦੇ ਸੂਤਰ ਵਿਚ ਪਰੋਂਦਾ ਅਤੇ 'ਨਾ ਕੋਈ ਵੈਰੀ ਨਾਹਿ ਬੇਗਾਨਾ', ਸਗਲ ਸੰਗ ਹਮ ਕਉ ਬਨਿ ਆਈ' ਦੇ ਪਰਮਾਣਾਂ ਨੂੰ ਸਥਾਪਿਤ ਕਰਦਾ ਹੈ। ਮਹਾਨ ਬਲੀਦਾਨੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਿਮਨ ਲਿਖਤ ਸ਼ਲੋਕ ਵਰਣਨ ਯੋਗ ਹਨ :

"ਭੈਅ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ"

"ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ।"

"ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ,
ਨਾਨਕ ਸਭੁ ਕਿਛੁ ਤੁਮਰੇ ਹਾਥ ਮਹਿ ਤੁਮ ਹੀ ਹੋਤ ਸਹਾਇ।"

ਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਪੂਰਨ ਜੀਵਨ ਦੇ ਰਹੱਸ ਨੂੰ ਸਮਝਣਾ ਹੋਵੇ ਤਾਂ ਉਪਰੋਕਤ ਸ਼ਲੋਕ ਉਨ੍ਹਾਂ ਦੇ ਜੀਵਨ-ਦਰਸ਼ਨ ਅਤੇ ਮਹਾਨ ਯੋਗਦਾਨ ਦੀ ਪੂਰਨ ਭਾਂਤ

ਵਿਆਖਿਆ ਕਰ ਜਾਂਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜ਼ਿੰਮੇ ਅਕਾਲ ਪੁਰਖ ਨੇ ਇਹੋ ਕਾਰਜ ਹੀ ਸੌਂਪਿਆ ਸੀ ਕਿ ਜਿਸ ਆਤਮਕ ਬਲ ਦੇ ਖੁਸਣ ਨਾਲ ਬੰਧਨ ਪੈ ਗਏ ਹਨ ਉਸ ਦੀ ਪੁਨਰ ਪ੍ਰਾਪਤੀ ਕਿਵੇਂ ਕੀਤੀ ਜਾਵੇ ਅਤੇ ਕਿਸ ਤਰ੍ਹਾਂ ਮੁੜ ਉਸ ਆਤਮਕ ਚੇਤਨਤਾ ਦੁਆਰਾ ਖੁਸੀ ਹੋਈ ਪ੍ਰਭਤਾ ਨੂੰ ਦੁਬਾਰਾ ਪ੍ਰਾਪਤ ਕੀਤਾ ਜਾਵੇ। ਗੁਰਮਤਿ ਦੀ ਜੋਤ ਨੂੰ ਇਸ ਕਾਲ ਵਿਚ ਹਜ਼ਰੋ ਨਿਵਾਸੀ ਸਤਿਗੁਰੂ ਬਾਲਕ ਸਿੰਘ ਜੀ ਨੇ ਜਗਾਈ ਰਖਿਆ ਸੀ ਅਤੇ ਗੁਰੂ ਨਾਨਕ ਦੇਵ ਜੀ ਦੀ ਸਥਾਪਿਤ ਪਰੰਪਰਾ ਦੇ ਨਾਮ-ਬਾਣੀ ਅਤੇ ਕਥਾ-ਕੀਰਤਨ ਦੇ ਪਰਵਾਹ ਨੂੰ ਨਿਰੰਤਰ ਜਾਰੀ ਰਖਿਆ ਸੀ। ਨਾਮਧਾਰੀ ਸਾਧ-ਸੰਗਤ ਵਿਚ ਇਹ ਰਵਾਇਤ ਪ੍ਰਸਿਧ ਹੈ ਕਿ ਸ੍ਰੀ ਗੁਰੂ ਬਾਲਕ ਸਿੰਘ ਜੀ ਜਿਨ੍ਹਾਂ ਨੂੰ ਨਾਮਧਾਰੀ ਗਿਆਰਵੀਂ ਪਾਤਸ਼ਾਹੀ ਮੰਨਦੇ ਹਨ, ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਰਸ਼ਨ ਦੇ ਕੇ ਇਹ ਆਦੇਸ਼ ਕੀਤਾ ਸੀ ਕਿ ਉਨ੍ਹਾਂ ਵਿਚ ਉਸ ਅਧਿਆਤਮਕ ਜੋਤ ਨੂੰ ਜਗਾ ਦੇਣਾ ਤਾਂ ਜੋ ਸਿਖ ਸਮਾਜ ਵਿਚ ਗੁਰਮਤਿ ਦੀ ਜੋਤ ਨੂੰ ਜਿਸ ਤੋਂ ਕਿ ਉਸ ਸਮੇਂ ਦੇ ਸਿਖ ਸਰਦਾਰ ਤੇ ਸ਼ਾਸਕ ਮੂੰਹ ਮੋੜ ਚੁਕੇ ਹਨ, ਮੁੜ ਪ੍ਰਗਟ ਕੀਤਾ ਜਾਵੇ।

ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਾ ਰਾਜ ਦੇ ਪਤਨ ਤੇ ਕੁਰੀਤੀਆਂ ਫਾਥੇ, ਗੁਰਸਿਖੀ ਜੀਵਨ ਤੋਂ ਬੇਮੁਖ ਹੋਏ ਲੋਕਾਂ ਦਾ ਕੀ ਹਸ਼ਰ ਹੋ ਰਿਹਾ ਸੀ, ਇਸ ਨੂੰ ਆਪਣੀ ਅੱਖੀਂ ਤਕ ਲਿਆ ਸੀ। ਆਪ ੧੮੪੬ ਈਸਵੀਂ ਦੀ ਅੰਗਰੇਜ਼ਾਂ ਵਿਰੁਧ ਹੋਈ ਪਹਿਲੀ ਜੰਗ ਵਿਚ ਮੁਦਕੀ ਵਿਖੇ ਜ਼ਰੂਰ ਸ਼ਾਮਲ ਸਨ। ਪਰ ਖਾਲਸਾ ਫੌਜਾਂ ਦੇ ਜਰਨੈਲਾਂ ਤੇ ਹਾਕਮਾਂ ਦੀ ਗ਼ਦਾਰੀ ਨੂੰ ਉਨ੍ਹਾਂ ਪੂਰੀ ਤਰ੍ਹਾਂ ਭਾਂਪ ਲਿਆ ਸੀ। ਇਸੇ ਕਾਰਨ ਆਪ ਜੰਗ ਦੇ ਮੈਦਾਨ ਵਿਚੋਂ ਆਪਣੇ ਪਿੰਡ ਪਰਤ ਆਏ ਅਤੇ ਸਦਾ ਵਾਂਗ ਨਿਰੰਤਰ ਭਗਤੀ ਸਾਧਨਾਂ ਵਿਚ ਜੁਟੇ ਰਹੇ। ਦਸਾਂ-ਨੌਹਾਂ ਦੀ ਕਿਰਤ ਦੁਆਰਾ ਆਪਣਾ ਨਿਰਬਾਹ ਕਰਕੇ ਆਤਮ-ਚਿੰਤਨ ਅਤੇ ਨਾਮ-ਅਭਿਆਸ ਵਿਚ ਲਗੇ ਰਹੇ। ੧੮੫੭ ਈਸਵੀ ਦੇ ਪ੍ਰਥਮ ਸੁਤੰਤਰਤਾ ਸੰਗਰਾਮ ਦੇ ਆਰੰਭ ਹੋਣ ਤੋਂ ਕੁਝ ਚਿਰ ਪਹਿਲਾਂ ਆਪ ਨੇ ੧੮੫੭ ਈ: ਨੂੰ ਵਿਸਾਖੀ ਦੇ ਪੁਰਬ ਤੇ ਸੰਤ ਖਾਲਸਾ ਨੂੰ ਮੁੜ ਸਥਾਪਤ ਕੀਤਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਰਗ ਨੂੰ ਮੁੜ ਨਵੇਂ ਰਾਹਾਂ ਤੇ ਪਾਇਆ। ਨਾਮ ਨੂੰ ਗੁਰਮਤਿ ਦਾ ਪ੍ਰਮੁਖ ਅੰਗ ਪ੍ਰਵਾਨ ਕੀਤਾ ਅਤੇ ਨਾਮ ਦੀ ਅਜਿਹੀ ਬਖਸ਼ਿਸ਼ ਕੀਤੀ ਕਿ ਨਵੀਂ ਆਤਮਕ ਜੋਤ ਮੁੜ ਜਾਗ ਉਠੀ। ਹੁਣ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਦਾਇਤਵ ਨੂੰ ਪੂਰੀ ਤਰ੍ਹਾਂ ਸੰਭਾਲ ਲਿਆ ਸੀ ਅਤੇ ਨਾਮ ਦੀ ਆਤਮਕ-ਜਾਗ੍ਰਤੀ ਦੇ ਨਾਲ-ਨਾਲ ਸੁਤੰਤਰਤਾ ਲਈ ਸੰਗਰਾਮ ਕਰਨ ਦਾ ਮਾਰਗ ਵੀ ਸੁਝਾਅ ਦਿਤਾ ਸੀ। ਸੰਤ ਨਿਧਾਨ ਸਿੰਘ ਆਲਮ ਦੇ ਸ਼ਬਦਾਂ ਵਿਚ ਸ੍ਰੀ ਭੈਣੀ ਸਾਹਿਬ ਦੇ ਸਥਾਨ ਤੋਂ ਆਜ਼ਾਦੀ ਦੀ ਕੂਕ ਉਠੀ ਅਤੇ ਲੋਕਾਂ ਵਿਚ ਸੰਤ-ਖਾਲਸਾ ਅਰਥਾਤ ਨਾਮਧਾਰੀਆਂ ਦਾ ਨਾਮ "ਕੂਕੇ" ਪੈ ਗਿਆ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਨਵਾਂ ਪਹਿਰਾਵਾ ਤੇ ਨਾਮ-ਬਾਣੀ ਦੀ ਲਗਨ ਲਗਾ ਦਿਤੀ ਸੀ। ਕੁਝ ਸਾਲਾਂ ਵਿਚ ਹੀ ਆਪ ਜੀ ਦੇ ਦੁਆਲੇ ਆਪ ਜੀ ਦੇ ਅਨੁਯਾਈ ਲੱਖਾਂ ਦੀ ਗਿਣਤੀ ਵਿਚ ਨਾਮਧਾਰੀ ਸਜ ਗਏ। ਇਸ ਧਾਰਮਿਕ ਸੰਗਤ ਦੇ ਵਾਧੇ ਨਾਲ ਵਿਦੇਸ਼ੀ ਹਕੂਮਤ ਨੂੰ ਵੀ ਖ਼ਤਰਾ ਭਾਸਣ ਲਗਾ। ਸ੍ਰੀ ਸਤਿਗੁਰੂ ਜੀ ਦਾ ਉਦੇਸ਼ ਭਾਵੇਂ ਮੁਖ ਰੂਪ ਵਿਚ ਧਾਰਮਿਕ ਸੀ, ਪਰ ਉਨ੍ਹਾਂ ਨੇ ਨਾਮ-ਬਾਣੀ ਦੇ ਆਤਮਕ ਬਲ ਦੁਆਰਾ ਜਿਸ ਤਰ੍ਹਾਂ ਆਪਣੇ ਪੈਰੋਕਾਰਾਂ ਵਿਚ ਨਵੀਂ ਰੂਹ ਭਰੀ ਉਸ ਨਾਲ ਅਦੁੱਤੀ ਸਿੱਖ ਚਰਿੱਤਰ ਦਾ ਨਵ-ਨਿਰਮਾਣ ਹੋਇਆ। ਸਤਿਗੁਰੂ ਰਾਮ ਸਿੰਘ ਜੀ ਨੂੰ ਸਮੁਚੇ ਪੰਜਾਬ ਦੇ ਜਨ-ਸਮੂਹ ਖਾਸ ਕਰਕੇ ਨਾਮਧਾਰੀ ਸੰਗਤ ਨੇ ਆਪਣਾ ਰੱਖਿਅਕ ਤੇ ਪਥ-ਪ੍ਰਦਰਸ਼ਕ ਜਾਣਿਆ। ਕੌਮ ਵਿਚ ਨਵੀਂ ਜਾਗ੍ਰਤੀ ਆ ਗਈ।

ਸਤਿਗੁਰੂ ਜੀ ਦੇ ਦੀਵਾਨਾਂ ਵਿਚ ਜੋ ਵਖ ਵਖ ਇਤਿਹਾਸਕ ਸਥਾਨਾਂ ਉਤੇ ਹੁੰਦੇ ਰਹੇ ਅਤੇ ਸ੍ਰੀ ਭੈਣੀ ਸਾਹਿਬ ਵਿਖੇ ਲੱਖਾਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਦਰਸ਼ਨ ਕਰਨ ਆਉਣ ਲਗ ਪਏ। ਸਤਿਗੁਰੂ ਜੀ ਨੇ ਸਮਾਜਕ ਜੀਵਨ ਵਿਚ ਵੀ ਕਈ ਸੁਧਾਰ ਕੀਤੇ ਸਿਧੀ-ਸਾਦੀ ਰਹਿਣੀ ਨੂੰ ਸਿਧੇ-ਸਾਦੇ ਜੀਵਨ ਤੇ ਉਚ-ਰਹਿਣੀ ਦੇ ਨਾਲ ਨਾਲ ਇਸਤ੍ਰੀ-ਜਾਤੀ ਦੇ ਸੰਬੰਧ ਵਿਚ ਕਈ ਸੁਧਾਰ ਕੀਤੇ ਅਤੇ ਆਰਥਿਕ ਸਮਾਜਕ ਤੇ ਭਾਈਚਾਰਕ ਜੀਵਨ ਵਿਚ ਨਵਾਂ ਮਾਰਗ ਸੁਝਾਇਆ। ਸਭ ਤੋਂ ਵੱਡੀ ਗੱਲ ਸੀ ਸਵਦੇਸ਼ੀ ਵਸਤਾਂ ਦੀ ਵਰਤੋਂ ਦਾ ਸਿਧਾਂਤ ਅਤੇ ਵਿਦੇਸ਼ੀ ਹਕੂਮਤ ਵਿਰੁਧ, ਵਿਦੇਸ਼ੀ ਮਾਲ ਦਾ ਤਿਆਗ ਕਰਕੇ ਉਨ੍ਹਾਂ ਦੇ ਆਰਥਿਕ ਤੇ ਸਭਿਆਚਾਰਕ ਸੋਸ਼ਨ ਤੋਂ ਮੁਕਤੀ। ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਪ੍ਰਮੁਖ ਲਖਸ਼ ਇਸ ਪ੍ਰਕਾਰ ਕੌਮ ਨੂੰ ਆਤਮਕ ਜਾਗ੍ਰਤੀ ਦੁਆਰਾ ਉਸ ਆਤਮ ਬਲ ਦਾ ਸੰਚਾਰ ਕਰਨਾ ਸੀ, ਜਿਸ ਦੇ ਫਲਸਰੂਪ ਰਾਜਨੀਤਕ ਪ੍ਰਾਧੀਨਤਾ ਦਾ ਅੰਤ ਵੀ ਹੋ ਸਕਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਗਊ ਹਤਿਆ ਦੀ ਮੁਕੰਮਲ ਮਨਾਹੀ ਸੀ। ੧੮੪੯ ਈ: ਤਕ ਇਹ ਪਾਬੰਦੀ ਜਾਰੀ ਰਹੀ, ਪਰ ਜਦੋਂ ੧੮੪੯ ਵਿਚ ਅੰਗਰੇਜ਼ਾਂ ਨੇ ਪੰਜਾਬ ਨੂੰ ਪੂਰੀ ਤਰ੍ਹਾਂ ਆਪਣੇ ਸਾਮਰਾਜ ਵਿਚ ਸ਼ਾਮਲ ਕਰ ਲਿਆ ਤਾਂ ਉਨ੍ਹਾਂ ਨੇ ਇਹ ਪਾਬੰਦੀ ਹਟਾ ਦਿਤੀ। ਸਾਰੇ ਪੰਜਾਬ ਵਿਚ ਥਾਂ ਥਾਂ ਬੁਚੜਖਾਨੇ ਖੁਲ੍ਹ ਗਏ। ਅੰਮ੍ਰਿਤਸਰ ਦੇ ਪਵਿਤਰ ਸਥਾਨ ਹਰਿਮੰਦਰ ਸਾਹਿਬ ਦੇ ਨੇੜੇ ਇਕ ਬੁਚੜਖਾਨਾ ਖੋਲ੍ਹਣ ਦੀ ਇਜਾਜ਼ਤ ਦੇ ਦਿਤੀ ਗਈ। ਜਿਸ ਨਾਲ ਹਿੰਦੂ ਸਿਖ ਜਨਤਾ ਵਿਚ ਵੱਡਾ ਰੋਸ ਪੈਦਾ ਹੋਇਆ। ਇਹ ਗੱਲ ਅੰਗਰੇਜ਼ੀ ਹਕੂਮਤ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦਾ ਇਕ ਅੰਗ ਸੀ। ਸਿੱਟੇ ਵਜੋਂ ਅੰਮ੍ਰਿਤਸਰ ਜੂਨ ੧੮੭੧ ਈ: ਰਾਇਕੋਟ, ਜੁਲਾਈ ੧੮੭੧ ਈ: ਅਤੇ ਮਲੇਰਕੋਟਲਾ ਵਿਖੇ ਜਨਵਰੀ ੧੮੭੨ ਈ: ਵਿਚ ਗਊ ਬਧ ਕਰਨ ਵਾਲੇ ਬੁਚੜਾਂ ਨੂੰ ਕਤਲਾਂ ਦੀਆਂ ਕਈ ਵਾਰਦਾਤਾਂ ਹੋਈਆਂ। ਜਿਨ੍ਹਾਂ ਵਿਚ ਨਾਮਧਾਰੀ ਸਿੰਘ ਦਾ ਰੋਸ ਵਧੇਰੇ ਪ੍ਰਬਲ ਸੀ।

ਕਈ ਮੁਕਦਮੇ ਚਲੇ ਅਤੇ ਅੰਮ੍ਰਿਤਸਰ, ਰਾਇਕੋਟ ਅਤੇ ਲੁਧਿਆਣਾ ਵਿਖੇ ਨਾਮਧਾਰੀ ਸਿੰਘਾਂ ਨੂੰ ਫਾਂਸੀ ਤੇ ਲਟਕਾਇਆ ਗਿਆ। ੧੮੭ ਈ: ਦੇ ਮਲੇਰਕੋਟਲੇ ਦਾ ਸ਼ਹੀਦੀ ਸਾਕਾ ਤਾਂ ਭਾਰਤ ਦੇ ਇਤਿਹਾਸ ਦੀ ਰੌਸ਼ਨ ਮਿਸਾਲ ਹੈ, ਜਿਸ ਵਿਚ ੬੫ ਸਿਰਲੱਥ ਜੋਧਿਆਂ ਅਤੇ ਗੁਰੂ ਦੇ ਸਿਖਾਂ ਨੂੰ ਤੋਪਾਂ ਅੱਗੇ ਉਡਾਇਆ ਗਿਆ।

ਇਸ ਸਮੇਂ ਮਲਕਾ ਵਿਕਟੋਰੀਆ ਦਾ ਰਾਜ ਸਥਾਪਿਤ ਹੋ ਚੁਕਾ ਸੀ, ਜਿਸ ਦੀ ਤਾਜਪੋਸ਼ੀ ਸਮੇਂ ਇਹ ਐਲਾਨ ਕੀਤਾ ਗਿਆ ਸੀ ਕਿ ਮਲਕਾ ਦੇ ਰਾਜ ਵਿਚ ਦਇਆ ਤੇ ਨਿਆਂ ਦਾ ਪਹਿਰਾ ਹੋਏਗਾ। ਪਰ ਜਿਸ ਬੇ-ਰਹਿਮੀ ਤੇ ਬੇ-ਸ਼ਰਮੀ ਨਾਲ ਨਾਮਧਾਰੀ ਸਿੰਘਾਂ ਉਤੇ ਮੁਕਦਮੇ ਚਲਾਏ ਗਏ ਅਤੇ ਮਲੇਰ-ਕੋਟਲੇ ਬਿਨਾ ਮੁਕਦਮਾ ਚਲਾਏ, ਲੁਧਿਆਣੇ ਜ਼ਿਲੇ ਦੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਅਤੇ ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਮਿਸਟਰ ਫਾਰਸਿਥ ਵਲੋਂ ਅੰਗਰੇਜ਼ੀ ਹਕੂਮਤ ਦੇ ਕਾਨੂੰਨ ਦੀਆਂ ਧੱਜੀਆਂ ਉਡਾਈਆਂ ਗਈਆਂ ਉਨ੍ਹਾਂ ਦਾ ਹੋਰ ਉਦਾਹਰਣ ਮਿਲਣਾ ਮੁਸ਼ਕਿਲ ਹੈ। ੮੭੨ ਈ: ਵਿਚ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਕਰਕੇ ਅਤੇ ਉਨ੍ਹਾਂ ਦੇ ਬਾਰਾਂ ਸੂਬਿਆਂ ਨੂੰ ਕੈਦ ਕਰਕੇ ਵੱਖ ਵੱਖ ਜੇਲ੍ਹਾਂ ਵਿਚ ਸੁੱਟ ਦਿਤਾ ਗਿਆ। ਇਹ ਸਭ ਕੁਝ ੧੮੧੮ ਈ: ਦੇ ਬੰਗਾਲ ਰੈਗੂਲੇਸ਼ਨ ਐਕਟ ਤਿੰਨ ਅਧੀਨ ਕੀਤਾ ਗਿਆ।

ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਦੀ ਚੌਕੀ ਬਿਠਾ ਦਿਤੀ ਗਈ ਅਤੇ ਕਈ ਹੋਰ ਪਾਬੰਦੀਆਂ ਲਗਾ ਦਿਤੀਆਂ ਗਈਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਕੇ ਪਹਿਲਾ ਰੰਗੂਨ ਤੇ ਫਿਰ ਮਰਗੋਈ ਦੀਆਂ ਕਾਲ ਕੋਠੜੀਆਂ ਵਿਚ ਕੈਦ ਕੀਤਾ ਗਿਆ। ਆਪ ਦਸੰਬਰ ੧੮੮੫ ਈ: ਵਿਚ ਕੈਦ ਕੋਠੜੀ ਵਿਚੋਂ ਨਿਕਲ ਗਏ ਅਤੇ ਅਗਿਆਤਵਾਸ ਧਾਰਨ ਕਰ ਲਿਆ। ਪਰ ਜਿਹੜੀ ਆਤਮਕ ਜੋਤ ਆਪ ਨੇ ਜਗਾਈ, ਉਹ ਉਨ੍ਹਾਂ ਤੋਂ ਪਿਛੋਂ ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਕਾਲ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਹੁਣ ਵੀ ਮਾਰਗ ਦਰਸ਼ਨ ਕਰ ਰਹੀ ਹੈ।

ਇਥੇ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਭਾਰਤ ਦੀ ਸੁਤੰਤਰਤਾ ਦੇ ਸੰਗਰਾਮ ਵਿਚ ਦੋ ਧਾਰਾਵਾਂ ਹੀ ਪ੍ਰਮੁਖ ਰਹੀਆਂ ਹਨ—ਪਹਿਲੀ ਸੀ ਸ਼ਾਂਤਮਈ,ਅਸਹਿਯੋਗ ਦਾ ਮਾਰਗ ਅਤੇ ਦੂਜਾ ਸੀ ਸ਼ਸਤਰ ਬੱਧ ਸੰਗਰਾਮ। ਸ: ਸਰਦੂਲ ਸਿੰਘ ਕਵੀਸ਼ਰ ਦੇ ਸ਼ਬਦ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦੇ ਸੰਗਰਾਮ ਵਿਚ ਦੋਹਾਂ ਪੱਖਾਂ ਤੋਂ ਹੀ ਅਗਵਾਈ ਅਤੇ ਪਹਿਲ ਕੀਤੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਵਡਮੁਲੇ ਇਤਿਹਾਸਕ ਯੋਗਦਾਨ ਤੋਂ ਪਿਛੋਂ ਆਗਾਮੀ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਜੋ ਧਾਰਮਿਕ, ਸਮਾਜਕ, ਆਰਥਕ ਤੇ ਸਾਂਸਕ੍ਰਿਤਕ ਖੇਤਰਾਂ ਵਿਚ ਯੋਗਦਾਨ ਦਿਤਾ ਗਿਆ ਹੈ, ਉਹ ਬੜਾ ਅਦੁਤੀ ਤੇ ਬਹੁ-ਪੱਖੀ ਹੈ। ਲੋੜ ਹੈ ਕਿ ਇਸ ਦੇ ਇਤਿਹਾਸਕ ਮਹੱਤਵ ਨੂੰ ਪੂਰੀ ਤਰ੍ਹਾਂ ਸਮਝਿਆ ਜਾਵੇ ਅਤੇ ਇਸ ਨੂੰ ਭਾਰਤ ਦੇ ਰਾਸ਼ਟਰੀ ਇਤਿਹਾਸ ਵਿਚ ਉਚਿਤ ਸਥਾਨ ਦਿਤਾ ਜਾਵੇ।

ਪੂਰਨ ਆਸ ਰਖੀ ਜਾ ਸਕਦੀ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਉਪਰ ਇਹ ਸਥਾਪਿਤ ਹੋਇਆ ਖੋਜ ਕੇਂਦਰ ਇਨ੍ਹਾਂ ਲਖਸ਼ਾਂ ਦੀ ਪੂਰਤੀ ਕਰ ਸਕੇਗਾ।

---

● ਫਿਰਤਾ ਹੈ ਸੀਲਿ-ਹਵਾਦਸ ਸੇ ਕਹੀਂ ਮਰਦੋਂ ਕਾ ਮੂੰਹ ?
ਸ਼ੇਰ ਸੀਧਾ ਤੈਰਤਾ ਹੈ ਵਕਤਿ ਰਫ਼ਤਨ ਆਬ ਮੇਂ।
—ਜ਼ੌਕ

ਫੇਰ ਸਕਦੇ ਕੀ ਭਲਾ ਇਹ ਹਾਦਸੇ ਮਰਦਾਂ ਦੇ ਮੂੰਹ ?
ਸ਼ੇਰ ਸਿੱਧਾ ਤੈਰਦਾ ਹੈ ਬਿਫ਼ਰਿਆਂ ਵਹਿਣਾਂ ਦੇ ਮੂੰਹ।

# ਗੁਰੂ ਰਾਮ ਸਿੰਘ ਜੀ

## ਜੀਵਨ ਦੇ ਪਹਿਲੇ ੪੦ ਸਾਲ

— ਨਾਹਰ ਸਿੰਘ

ਸਿਖ ਜਨਤਾ ਦੇ ਇਤਿਹਾਸ ਦੀ ਨਾਮਧਾਰੀ ਲਹਿਰ, ਦੇ ਸੰਚਾਲਕ ਗੁਰੂ ਰਾਮ ਸਿੰਘ ਜੀ ਮਾਘ ਸੁਦੀ ੫ ਸੰਮਤ ੧੮੭੨ ਬਿਕ੍ਰਮੀ ਮੁਤਾਬਕ ੩ ਫਰਵਰੀ ਸੰਨ ੧੮੧੬ ਈਸਵੀ ਵਾਲੇ ਦਿਨ ਹਿਠਾੜ ਸਤਲੁਜ ਦੇ ਇਲਾਕਾ ਪੁਆਹਦ ਦੇ ਪਿੰਡ ਭੈਣੀ ਰਾਈਆਂ ਵਿਖੇ ਪੈਦਾ ਹੋਏ। ਇਨ੍ਹਾਂ ਦੇ ਪਿਤਾ ਦਾ ਨਾਮ ਜੱਸਾ (ਪਿੰਡ ਦੇ ਲੋਕੀ ਲੱਖਾ ਨਾਮ ਕਰਕੇ ਭੀ ਬੁਲਾਂਦੇ) ਅਤੇ ਮਾਤਾ ਦਾ ਨਾਮ ਸਦਾ ਕੌਰ ਸੀ। ਸਦਾ ਕੌਰ ਪਿੰਡ ਨੰਗਲਾਂ ਦੇ ਤਰਖਾਣਾਂ ਦੀ ਧੀ ਸੀ। ਆਪ ਜੀ ਦੇ ਜਨਮ ਸਮੇਂ ਇਹ ਪਿੰਡ ਮਹਾਰਾਜਾ ਰਣਜੀਤ ਸਿੰਘ ਦੇ ਹਠਾੜ-ਸਤਲੁਜ ਦੇ ਪਰਗਣਿਆਂ ਦੇ ਇਲਾਕੇ ਵਿਚ ਸ਼ਾਮਲ ਸੀ ਅਤੇ ਇਸ ਇਲਾਕੇ ਦੇ ਜ਼ਬਤ ਹੋਣ ਪਿਛੋਂ ਜ਼ਿਲਾ ਲੁਧਿਆਣਾ ਵਿਚ ਸ਼ਾਮਲ ਹੋਇਆ ਅਤੇ ਅਜ ਕਲ ਇਸ ਜ਼ਿਲੇ ਵਿਚ ਹੈ। ਭਾਈ ਜੱਸਾ ਪਿੰਡ ਵਿਚ ਤਰਖਾਣਾ ਕੰਮ ਕਰਦਾ ਸੀ। ਸਾਂਝ, ਬਟਾਈ, ਚਕੋਤੇ ਤੇ ਜੋੜੀ ਦੀ ਖੇਤੀ ਕਰਕੇ ਚੰਗੀ ਪੈਦਾ ਕਰ ਲੈਂਦਾ ਸੀ। ਖੇਤੀ ਬਾਰਾਨੀ ਹੀ ਹੁੰਦੀ ਸੀ। ਖੂਹਾਂ ਦੇ ਪਾਣੀ ਸੱਠ ਸੱਠ ਸੱਤਰ ਸੱਤਰ ਹੱਥ ਤੇ ਸਨ। ਮੋਟਾ ਅਨਾਜ, ਜੌਂ, ਛੋਲੇ, ਬਾਜਰਾ, ਜੁਆਰ, ਮੂੰਗੀ, ਮੋਠ ਹੀ ਹੁੰਦੇ ਸਨ। ਲੋਕੀ ਗਾਈਆਂ ਰਖਦੇ ਸਨ। ਮੱਝਾਂ ਇਸ ਇਲਾਕੇ ਵਿਚ ਬਹੁਤ ਹੀ ਘਟ ਹੁੰਦੀਆਂ ਸਨ। ਕੱਚੇ ਕੋਠੇ ਛੋਟੇ ਘਰ ਟੱਬਰਾਂ ਦੇ ਰਹਿਣ ਲਈ ਅਤੇ ਬਾਹਰਵਾਰ ਝਾਫਿਆਂ ਦੇ ਵਾਗਲੇ ਵਿਚ ਛੰਨ ਯਾ ਕੁੱਲੀ ਡੰਗਰਾ ਢੋਰਾਂ ਲਈ ਪਾਏ ਹੁੰਦੇ ਸਨ।

ਜਿਸ ਚਾਰ ਚੁਫੇਰੇ ਵਿਚ ਆਪ ਜੀ ਦੀ ਛੋਟੀ ਉਮਰ ਲੰਘੀ ਉਹ ਇਕ ਸਿਧਾ ਸਾਦਾ ਅਜ ਤੋਂ ਡੇਢ ਸੌ ਸਾਲ ਪਹਿਲਾਂ ਦਾ ਪੇਂਡੂ ਜੀਵਨ ਸੀ। ਪਿਤਾ ਨੇ ਮਿਹਨਤ ਕਰਕੇ ਰੋਟੀ ਕਮਾਉਣੀ ਅਤੇ ਮਾਤਾ ਨੇ ਰੱਬ ਦਾ ਸ਼ੁਕਰ ਕਰਕੇ ਘਰ ਦੇ ਕੰਮ ਕਾਜ, ਰੋਟੀ ਟੁੱਕ ਪਕੌਣਾ, ਪੀਹਣਾ ਕੁਟਣਾਂ, ਗਊਆਂ ਲਵੇਰੀਆਂ ਸੰਭਾਲਣੀਆਂ, ਕਮਾਊ ਬੈਲਾਂ ਨੂੰ ਕੱਖ ਪੱਠਾ ਪੌਣਾ, ਬੱਚਿਆਂ ਨੂੰ ਸੰਭਾਲਣਾ। ਹੱਸ ਤ੍ਰੁੱਸ ਕੇ ਦਿਨ ਲੰਘਾਵਣਾ ਉਸ ਸਮੇਂ ਦਾ ਘਰੇਲੂ ਜੀਵਨ ਸੀ। ਆਪ ਜੀ ਦੇ ਛੋਟੇ ਭਰਾ ਬੁਧ ਸਿੰਘ ਜੀ ਆਪ ਤੋਂ ਚਾਰ ਯਾ ਪੰਜ ਸਾਲ ਛੋਟੇ ਸਨ। ਆਪ ਜੀ ਦੀ ਇਕ ਭੈਣ ਸਾਹਿਬ ਕੌਰ ਸੀ, ਜੋ ਕਾਬਲ ਸਿੰਘ ਰਾਏਪੁਰ ਵਾਲੇ ਨਾਲ ਵਿਆਹੀ ਗਈ। ਛੋਟੀ ਜਿਹੀ ਟੱਬਰੀ ਵਿਚ ਵੱਡਾ ਪੁਤਰ ਹੋਵਣ ਕਰਕੇ ਮਾਤਾ ਪਿਤਾ ਚੰਗਾ ਖਿਆਲ ਕਰਦੇ ਸਨ। ਛੋਟਾ ਭਾਈ ਅਤੇ ਭੈਣ ਹਰ ਇਕ ਗੱਲ ਮੰਨਦੇ ਸਨ। ਗਰੀਬ ਕਿਰਤੀਆਂ ਦੇ ਘਰਾਂ ਵਾਕਰ ਟੱਬਰ ਦੇ ਜੀਆ ਦਾ ਆਪਸ ਵਿਚ ਬੜਾ ਹਿਤ ਅਤੇ ਮੋਹ ਸੀ। ਕਲਹ, ਕਲੇਸ਼ ਦਾ ਨਾਮ ਨਹੀਂ ਸੀ। ਨਾ ਰੋਸਾ, ਨਾ ਮਾਰ ਕੁਟਾਈ, ਨਾ ਸ਼ਰੀਕੇ ਦੀ ਖੇਹ, ਨਾ ਗੁਆਂਢੀਆਂ ਨਾਲ ਸੜੇਵਾਂ। ਪਿਤਾ ਜੀ ਦਾ ਕਾਰਖਾਨਾ ਤੇ ਅੱਡਾ ਪਿੰਡ ਦੇ ਸਿਆਣਿਆਂ ਦੇ ਬੈਠਣ ਦੀ ਜਗ੍ਹਾ ਸੀ ਅਤੇ ਇਸ ਦਾ ਅੱਗਾ ਇਆਣਿਆਂ ਦੇ ਖੇਡਣ ਦੀ ਥਾਂ। ਘਰ ਸਾਹਮਣੇ, ਖੇਡਣ ਵਾਲੇ ਇਆਣਿਆਂ ਅਤੇ ਗੱਲਾਂ ਕਰਦੇ ਬੈਠੇ ਵਡੇਰੀ ਉਮਰ ਦੇ ਸਿਆਣਿਆਂ ਦੀ ਚਹਿਲ ਪਹਿਲ ਲਗੀ ਰਹਿੰਦੀ। ਪਿੰਡ ਦੇ ਕਈ ਟੱਬਰਾਂ ਤੇ ਲਾਣਿਆਂ ਦੇ ਵਡੇ, ਬਾਬੇ ਜੱਸੇ ਪਾਸੋਂ ਮਰਨੇ ਪਰਨੇ, ਸ਼ਾਦੀ ਗਮੀ, ਮੁੰਡੇ ਕੁੜੀਆਂ ਦੇ ਮੰਗਣੇ, ਜੁਆਨ ਵਿਆਹੇ ਹੋਏ ਮੁੰਡਿਆਂ ਨੂੰ ਅੱਡ ਕਰਨ ਯਾ ਨਾਲ ਰਖਣ ਵਿਚ ਸਲਾਹ ਲੈਂਦੇ।

ਭੈਣੀ ਨਿਕਾ ਜਿਹਾ ਦੋ ਪੱਤੀਆਂ ਦਾ ਮਾਜਰਾ ਪਿੰਡ ਹੈ। ਜ਼ਮੀਨ ਦੇ ਮਾਲਕ ਜੱਟ ਇਸ ਵਿਚ ਵਸਦੇ ਹਨ। ਨਾਲ ਦੇ ੧੦-੧੨ ਪਿੰਡਾਂ ਵਿਚ ਮਾਂਗਟ ਜੱਟਾਂ ਦੀ ਵਸੋਂ ਹੈ। ਸਾਹਨੇਵਾਲ ਸੰਧੂ ਜੱਟਾਂ ਦਾ ਗੜ੍ਹ ਹੈ। ਮਾਂਗਟਾਂ ਦੇ ਨਾਲ ਲਗਦੇ ਜਰਗ ਧਮੋਟ ਤੱਪੇ ਵਿਚ ਧਾਲੀਵਾਲ ਗੋਤ ਦੇ ਜੱਟ ਹਨ। ਅਗਾਹਾਂ ਝੱਲੀ ਗਿਲ। ਭੈਣੀ ਤੋਂ ਨੇੜੇ ਹੀ ਲਹਿੰਦੇ ਵਲ ਗਰੇਵਾਲ ਜੱਟਾਂ ਦਾ ੨੨ ਪਿੰਡਾਂ ਦਾ ਤੱਪਾ ਹੈ। ਉੱਤਰ ਵਲ ਬੁੱਢੇ ਦਰਯਾ ਦੇ ਦਾਅ ਮੁਸਲਮਾਨ ਗੁੱਜਰ ਰਹਿੰਦੇ ਸਨ। ਭੈਣੀ ਵਿਚ ਜ਼ਮੀਨਾਂ ਦੀ ਮਲਕੀਅਤ ਜੱਟ ਹਲਵਾਹਾਂ ਦੀ ਆਪਣੀ ਸੀ। ਬੰਦਿਆਂ ਵਾਲੇ ਚਲਦੇ ਲਾਣੇ ਆਪਣੀਆਂ ਖੇਤੀਆਂ ਕਰਦੇ ਸਨ। ਬੰਦਿਆਂ ਦੀ ਥੁੜ ਵਾਲੇ, ਯਾ ਸਾਂਝ ਕਰ ਲੈਂਦੇ ਯਾ ਜ਼ਮੀਨ ਵਟਾਈ, ਚਕੋਤੇ ਤੇ ਦੇ ਛਡਦੇ। ਮੀਹਾਂ ਦੀਆਂ ਬਰਾਨੀ ਖੇਤੀਆਂ ਸਨ। ਜ਼ਮੀਨ ਰੇਤਲੀ ਹੈ। ਇਕ ਦੋ ਵਾਰੀ ਹਲ ਫੇਰਿਆ, ਬੀ ਸਿਟ ਆਏ ਅਤੇ ਪੱਕੀ ਵੇਲੇ ਵੱਢ ਲਈ। ਪਿੰਡ ਦੇ ਨਾਲ ਇਕ ਦੋ ਖੂਹਾਂ ਤੇ ਚਰਸੇ ਦੀ ਸੇਂਜੀ ਨਾਲ ਸਾਰੀ ਪੱਤੀ ਨੇ ਥੋੜ੍ਹੀ ਥੋੜ੍ਹੀ ਜ਼ਮੀਨ ਬੀਜ ਲੈਣੀ। ਕੰਮ ਜ਼ਿਆਦਾ ਨਹੀਂ ਸੀ ਹੁੰਦਾ। ਲੋਕ ਵੇਹਲਾ ਵਕਤ ਘੁਲਣ, ਸੌਂਚੀ ਪੱਕੀ ਖੇਡਣ, ਗੱਤਕੇ ਦੇ ਹੱਥ ਸਿਖਣ ਸਿਖਾਣ ਮੂੰਗਲੀਆਂ ਫੇਰਨ, ਵਿਚ ਗੁਜ਼ਾਰਦੇ ਸਨ।

ਪਿੰਡ ਦਾ ਤਰਖਾਣ ਯਾ ਕਾਰੀਗਰ, ਬਾਢੀ ਯਾ ਬੜਹਈ, ਭਾਰਤ ਦੇ ਪਿੰਡਾਂ ਦੀ ਜਨਤਾ ਦੇ ਜੀਵਨ ਦਾ ਇਕ

ਵੱਡਾ ਬੁਨਿਆਦੀ ਅੰਗ ਹੈ। ਪਿੰਡਾਂ ਵਿਚ ਇਨ੍ਹਾਂ ਦੀ ਆਬਾਦੀ ੨੫ ਯਾ ੩੦ ਹੱਲਾਂ ਪ੍ਰਤੀ ਇਕ ਘਰ ਯਾ ਟੱਬਰ ਦੀ ਹੁੰਦੀ ਹੈ, ਉਹ ਆਪਣੇ ਕਾਰਖਾਨੇ ਵਿਚ ਹਲ ਬਣਾਂਦਾ ਹੈ, ਸੁਹਾਗੇ ਤਛਦਾ ਹੈ, ਫਾਲਾ, ਖੁਰਪਾ, ਦਾਤੀ, ਗੰਡਾਸਾ ਗੰਦਾਲੀ, ਕਹੀ ਤੋਂ ਲੈ ਕੇ ਗਡਿਆਂ ਤਕ ਦੇ ਕ੍ਰਿਸਾਣੀ ਸੰਦ ਬਣਾਂਦਾ ਹੈ ਅਤੇ ਠੀਕ ਠਾਕ ਰਖਦਾ ਹੈ। ਘਰਾਂ ਦੇ ਸੰਦ ਮੰਜਾ, ਪੀੜ੍ਹੀ, ਮਧਾਣੀ, ਕੁੜ੍ਹ, ਚਰਖਾ, ਬੇਲਣਾ, ਛਾਨਣੀ ਸਭ ਉਹੀ ਬਣਾਂਦਾ ਹੈ। ਪਿੰਡ ਦੇ ਨਵੇਂ ਕੱਚੇ ਪੱਕੇ ਰਿਹਾਇਸ਼ੀ ਘਰ ਪੌਣ, ਹਵੇਲੀਆਂ ਵਲਗਣ ਅਤੇ ਬਾਹਰਲੇ ਵੇਹੜੇ ਬਨੌਣ ਵਿਚ ਭੀ ਉਸੇ ਦੀ ਸਲਾਹ ਮੁਤਾਬਕ ਕੰਮ ਹੁੰਦਾ ਹੈ। ਵਿਆਹ ਦੀ ਬੇਦੀ ਵੀ ਇਹੋ ਬਣਾਂਦਾ ਹੈ, ਅਤੇ ਮੌਤ ਦੀ ਸਿੜ੍ਹੀ ਭੀ ਇਸੇ ਦੇ ਹੱਥਾਂ ਦੀ ਬਣਾਈ ਹੁੰਦੀ ਹੈ। ਇਸ ਦਾ ਅੱਡਾ ਅਤੇ ਇਸ ਦੀ ਆਹਰਨ ਪਿੰਡ ਦੇ ਹਰ ਇਕ ਤਰਹ ਦੇ ਆਦਮੀ ਅਮੀਰ ਗਰੀਬ, ਸ਼ਰੀਫ, ਬਦਮਾਸ਼ ਦੇ ਉੱਠਣ ਬੈਠਣ ਦੀ ਥਾਂ ਹੁੰਦੀ ਹੈ। ਪੱਤੀ ਅਤੇ ਕੰਮ ਸੰਭਾਲੇ ਹੋਏ ਕਿਰਸਾਨਾਂ ਦੀਆਂ ਨੂੰਹਾਂ ਧੀਆਂ ਦੀ ਆਵਾਜਾਈ ਉਸ ਦੇ ਘਰ ਅਤੇ ਕਾਰਖਾਨੇ ਹੁੰਦੀ ਰਹਿੰਦੀ ਹੈ। ਪਿੰਡ ਦੀ ਪੰਚਾਇਤ ਵਿਚ ਉਸ ਦੀ ਚੰਗੀ ਥਾਂ ਹੁੰਦੀ ਹੈ। ਇਸ ਲਈ ਉਸ ਦਾ ਉੱਚੇ ਆਚਰਨ ਵਾਲਾ, ਮਿਲਾਪੜਾ, ਚੰਗੀ ਸਲਾਹ ਦੇਣ ਵਾਲਾ, ਭਲੇ ਬੁਰੇ ਦੀ ਪਛਾਣ ਕਰਨ ਵਾਲਾ ਸਿਆਣਾ ਹੋਣਾ ਬਹੁਤ ਜ਼ਰੂਰੀ ਹੈ। ਇਸ ਸ਼ਰੇਣੀ ਵਿਚੋਂ ਹੋਣ ਕਰਕੇ ਬਾਬਾ ਜੱਸੇ ਵਿਚ ਇਹ ਗੁਣ ਕੁਦਰਤੀ ਤੌਰ ਤੇ ਮੌਜੂਦ ਸਨ। ਸਾਰਾ ਪਿੰਡ ਉਨ੍ਹਾਂ ਦੀ ਇਜ਼ਤ ਕਰਦਾ ਸੀ।

ਜਦ ਤੋਂ ਗੁਰੂ ਹਰਿ ਰਾਏ ਜੀ ਨੇ ਬਾਗੜੀਆਂ ਦੇ ਭਾਈ ਰੂਪਾ ਤਰਖਾਨ ਨੂੰ ਬਖਸ਼ਸ਼ ਦੇ ਕੇ ਸਿੱਖ ਧਰਮ ਅਤੇ ਸਿੱਖੀ ਪ੍ਰਚਾਰ ਲਈ ਮਾਲਵੇ ਦੀਆਂ ਸਿੱਖ ਸੰਗਤਾਂ ਦੇ ਆਗੂ ਬਣਾਇਆ ਸੀ, ਤਦ ਤੋਂ ਇਨ੍ਹਾਂ ਇਲਾਕਿਆਂ ਦੇ ਬਹੁਤ ਸਾਰੇ ਤਰਖਾਨ ਕਾਰੀਗਰਾਂ ਨੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਧਾਰਨ ਕਰ ਲਈ ਸੀ। ਮਿਸਲਾਂ ਦੇ ਸਮੇਂ ਜੱਸਾ ਸਿੰਘ ਰਾਮਗੜ੍ਹ ਪਿੰਡ ਵਾਲੇ ਨੇ ਬਟਾਲੇ ਦੇ ਇਰਦ-ਗਿਰਦ ਆਪਣੀ ਹਕੂਮਤ ਬਣਾ ਲਈ ਸੀ। ਭਾਈ ਰੂਪਾ ਜੀ ਦੇ ਵੰਸ਼ਜ ਸਿਖ ਸਿੱਧੂ ਰਾਜਿਆਂ, ਸਿਖ ਸਰਦਾਰਾਂ ਅਤੇ ਸਿੱਧੂ ਜਨਤਾ ਦੇ ਰਾਜ ਗੁਰੂ ਅਤੇ ਧਾਰਮਿਕ ਆਗੂ ਕੋਈ ਸੰਨ ੧੮੦੦ ਈਸਵੀ ਦੇ ਲਗਪਗ ਦੇ ਸਮੇਂ ਤੋਂ ਮੰਨੇ ਜਾਣ ਲਗ ਪਏ ਸਨ। ਪੰਜਾਬ ਦੇ ਜੱਟਾਂ ਅਤੇ ਤਰਖਾਨਾਂ ਦੇ ਗੋਤ ਇਕੋ ਹੀ ਹਨ ਅਤੇ ਅਨੁਮਾਨ ਇਹ ਹੈ ਕਿ ਕਿਸੇ ਸਮੇਂ ਜ਼ਰੂਰਤ ਪੈਣ ਤੇ ਜੱਟਾਂ ਵਿਚੋਂ ਸਿਆਣੇ ਅਤੇ ਹੁਸ਼ਿਆਰ ਨੌਜਵਾਨਾਂ ਨੇ ਇਹ ਪੇਸ਼ਾ ਅਪਣਾ ਲਿਆ ਸੀ। ਤਰਖਾਣਾਂ ਦੇ ਇਸ ਤਰ੍ਹਾਂ ਧਾਰਮਕ ਆਗੂ ਬਣਨ ਨਾਲ ਅਤੇ ਰਾਮਗੜ੍ਹੀਆ ਮਿਸਲ ਦੀ ਰਿਆਸਤ ਕਾਇਮ ਹੋਵਣ ਨਾਲ ਮਾਝੇ ਦੇ ਪਿੰਡਾਂ ਦੇ ਸਾਰੇ ਤਰਖਾਣ ਕਾਰੀਗਰਾਂ ਨੇ ਕੇਸ ਰੱਖਣੇ ਅਤੇ ਖੰਡੇ ਦੀ ਪਾਹੁਲ ਲੈਣੀ ਸ਼ੁਰੂ ਕਰ ਦਿਤੀ ਸੀ। ਮਾਲਵੇ ਵਿਚ ਰੀਸੋ-ਰੀਸੀ ਕੇਸ ਰੱਖਣ ਦਾ ਰਿਵਾਜ ਤਾਂ ਸੀ, ਪਰ ਖੰਡੇ ਦੀ ਪਹੁਲ ਦਾ ਰਿਵਾਜ ਘਟ ਸੀ। ਬਾਬਾ ਜੱਸਾ ਸਿੰਘ ਨੇ ਕੇਸ ਰਖੇ ਹੋਏ ਸਨ, ਪਰ ਖੰਡੇ ਦੀ ਪਾਹੁਲ ਨਹੀਂ ਲੀਤੀ ਸੀ। ਦਿਨ ਦਾ ਕੰਮਕਾਜ ਕਰਕੇ ਰਾਮ ਰਾਮ ਕਰ ਛੱਡਦਾ ਸੀ।

ਪੰਜ ਸਾਲ ਦੀ ਉਮਰ ਵਿਚ ਆਪ ਜੀ ਦੀ ਮੰਗਣੀ ਪਿੰਡ ਧਰੋੜਾਂ ਦੇ ਸਾਹਬੂ ਤਰਖਾਣ ਦੀ ਪੁਤਰੀ ਜੱਸਾਂ ਨਾਲ ਹੋਈ। ਸੱਤ ਬਰਸ ਦੀ ਉਮਰ ਵਿਚ ਆਪ ਜੀ ਦਾ ਵਿਆਹ ਹੋ ਗਿਆ। ਆਪ ਜੀ ਨੇ ਛੋਟੀ ਉਮਰ ਵਿਚ ਹੀ ਗੁਰਮੁਖੀ ਅੱਖਰਾਂ ਦੀ ਪੈਂਤੀ ਆਪਣੀ ਮਾਤਾ ਜੀ ਪਾਸੋਂ ਪੜ੍ਹੀ। ੮ ਸਾਲ ਦੀ ਉਮਰ ਤਕ ਕਈ ਬਾਣੀਆਂ ਯਾਦ ਕਰ ਲਈਆਂ ਅਤੇ ਸਵੇਰ ਸ਼ਾਮ ਇਕਲਵੰਜੇ ਬੈਠ ਕੇ ਇਨ੍ਹਾਂ ਦੇ ਪਾਠ ਨਿਤਨੇਮ ਨਾਲ ਕਰਨ ਲਗ ਪਏ। ੯ ਸਾਲ ਦੀ ਉਮਰ ਵਿਚ ਘਰ ਦੇ ਕੰਮਾਂ ਨੂੰ ਹੱਥ ਪਾਵਣ ਲਗ ਪਏ। ਪਿੰਡ ਦੇ ਵਾਗੀ ਮੁੰਡਿਆਂ ਨਾਲ ਗਊਆਂ ਛਡ ਕੇ ਲੈ ਜਾਂਦੇ ਅਤੇ ਛੇੜਾਂ ਨਾਲ ਬਾਹਰਲੇ ਖੇਤਾਂ ਦੀ ਖੁਲ੍ਹੀ ਹਵਾ ਵਿਚ ਮੁੰਡਿਆਂ ਨਾਲ ਡੰਗਰ ਚਾਰਦੇ। ਕੌਡੀ ਬਾਡੀ, ਘੁਲਣਾ, ਅੱਡੀ ਛੜੱਪਾ, ਬਾਂਦਰ ਕੀਲਾ, ਅੜ੍ਹਾਂਗੀ ਟੱਪਣੀ ਆਦਿ ਵਾਗੀ ਮੁੰਡਿਆਂ ਦੀਆਂ ਖੇਹਲਾਂ ਵਿਚ ਪੂਰਾ ਹਿੱਸਾ ਲੈਂਦੇ। ਮੁੰਡਿਆਂ ਨੇ ਬੋਲੀਆਂ ਕਹਿਰੀਆਂ ਤੇ ਲੜੀ ਵਾਲੀਆਂ ਪੌਣੀਆਂ। ਡੰਗਰ ਚਾਰਨ ਵਾਲੇ ਪੁਰਾਣੇ ਬੁਢਿਆਂ ਨੇ ਹੀਰ ਰਾਂਝੇ, ਮਿਰਜ਼ਾ ਸਾਹਿਬਾਂ ਦੀਆਂ ਕਲੀਆਂ ਲੌਣੀਆਂ ਤੇ ਟੱਪੇ, ਦੋਹੜੇ, ਕਬਿਤ ਬੋਲਣੇ। ਆਪ ਜੀ ਨੇ ਆਪਣੀ ਖੂੰਡੀ ਤੇ ਰੰਬਾ ਮਾਰ ਕੇ ਤਾਲ ਕੱਢਕੇ ਸ਼ਬਦ ਪੜ੍ਹਨੇ। ਹਾਣੀਆਂ ਨੇ ਹਾਸਾ ਕਰਨਾ ਅਤੇ ਬੁਢੜਿਆਂ ਨੇ ਹੈਰਾਨ ਹੋਣਾ। ਹੌਲੀ ਹੌਲੀ ਕਈ ਹਾਣੀ ਨਾਲ ਹੀ ਸ਼ਬਦਾਂ ਦੀਆਂ ਤੁਕਾਂ ਪੜ੍ਹਨ ਲਗ ਪਏ। ਡੰਗਰ ਚਾਰਨ ਵਾਲੇ ਮੁੰਡਿਆਂ ਦਾ ਪੇਂਡੂ ਜੀਵਨ ਜ਼ਬਤ ਯਾ ਅਨੁਸ਼ਾਸਨ ਦੀ ਪਾਬੰਦੀ ਦੀ ਵਧੀਆ ਮਿਸਾਲ ਹੁੰਦਾ ਹੈ। ਇਕ ਵੱਡੀ ਉਮਰ ਦਾ ਮੁੰਡਾ ਆਗੂ ਬਣ ਕੇ ਮੌੜਿਆਂ ਦੀਆਂ ਵਾਰੀਆਂ ਬੰਨ੍ਹਦਾ ਹੈ, ਯਾ ਬਾਰੀ ਬਾਰੀ ਇਕ ਇਕ ਨੂੰ ਮੋੜੇ ਲਾਉਣ ਦਾ ਹੁਕਮ

ਦਿੰਦਾ ਹੈ। ਸਭ ਉਸ ਦੇ ਹੁਕਮ ਨੂੰ ਮੰਨਕੇ ਮੱਥੇ ਲਾਉਂਦੇ ਹਨ। ਜੇ ਆਪਸ ਵਿਚ ਝਗੜਾ ਪੈ ਜਾਵੇ, ਤਦ ਨਾਲ ਦੇ ਡੰਗਰ ਚਾਰਨ ਵਾਲੇ ਬੁਢੜੇ ਮੁਕਾ ਦਿੰਦੇ ਹਨ। ਬਚਪਨ ਤੋਂ ਬੱਚਿਆਂ ਦੇ ਅੰਦਰ ਆਪਸ ਵਿਚ ਰਲਮਿਲਕੇ ਅਪਣਤ, ਭਰਾਤਰੀਭਾਵ ਅਤੇ ਮਿਲਕੇ ਕੰਮ ਕਰਨ ਦੀ ਸੂਝਬੂਝ ਆਂਵਦੀ ਹੈ। ਡੰਗਰ ਚਾਰਨ ਦੀ ਉਮਰ ੧੨, ੧੩ ਸਾਲ ਤਕ ਹੀ ਰਹਿੰਦੀ ਹੈ ਅਤੇ ਮੁੰਡੇ ਇਨ੍ਹਾਂ ਦਿਨਾਂ ਵਿਚ ਹੀ ਚੰਗੇ ਨਰੋਏ ਹੋ ਜਾਂਦੇ ਹਨ ਅਤੇ ਬਹੁਤ ਕੁਝ ਸਿਖ ਲੈਂਦੇ ਹਨ। ਆਪ ਜੀ ਨੇ ਇਸ ਜੀਵਨ ਤੋਂ ਬਹੁਤ ਕੁਛ ਸਿਖਿਆ। ਇਸ ਸਮੇਂ ਦੇ ਆੜੀ ਬਣੇ ਹੋਏ ਕਈ ਮਿੱਤਰ ਅਖੀਰ ਤੋੜ ਨਾਲ ਨਿਭੇ।

ਬਾਬਾ ਜੱਸਾ ਨੇ ਆਪ ਜੀ ਨੂੰ ਇਕ ਵਾਰ ਪਿੰਡ ਬਿਲਗੇ ਇਕ ਸਾਧੂ ਪਾਸ ਵਿਦਿਆ ਪੜ੍ਹਨ ਲਈ ਭੇਜਿਆ। ਪਰ ਆਪ ਥੋੜੇ ਚਿਰ ਪਿਛੋਂ ਹੀ ਵਾਪਸ ਭੈਣੀ ਆ ਗਏ ਅਤੇ ਘਰ ਦੇ ਕੰਮਕਾਰ ਵਿਚ ਲਗੇ ਰਹੇ। ਮਾਤਾ ਸਦਾ ਕੌਰ ਧਾਰਮਿਕ ਬਿਰਤੀ ਵਾਲੀ ਮਾਤਾ ਸੀ। ਉਸ ਦੇ ਬਾਣੀਆਂ ਭੀ ਯਾਦ ਸਨ ਅਤੇ ਕਹਾਣੀਆਂ ਭੀ। ਸੋ ਉਸ ਨੇ ਬਾਣੀਆਂ ਕੰਠ ਕਰਵਾਕੇ ਅਤੇ ਰਾਤ ਨੂੰ ਸੌਣ ਤੋਂ ਪਹਿਲਾਂ ਬਾਤਾਂ ਪਾ ਪਾਕੇ ਆਪਣੇ ਪਿਆਰੇ ਪੁਤਰ ਦੇ ਕੋਮਲ ਮਨ ਤੇ ਸ਼ਰਧਾ, ਭਗਤੀ, ਨਿਰਭੈਤਾ ਅਤੇ ਦ੍ਰਿੜ੍ਹਤਾ ਦੇ ਅਮਿਟ ਅੱਖਰ ਉਲੀਕ ਦਿਤੇ।

ਸੁਨੱਖੇ ਗੱਭਰੂਆਂ, ਭਰੇ ਡੌਲਿਆਂ ਵਾਲਿਆਂ ਜਵਾਨਾਂ ਅਤੇ ਜ਼ਿੰਦਗੀ ਵਿਚ ਕੁਝ ਕਰਕੇ ਦਖਾਉਣ ਵਾਲੇ ਬੰਦਿਆਂ ਲਈ ਉਸ ਸਮੇਂ ਸਿਖ ਦਰਬਾਰਾਂ ਦੀ ਫੌਜੀ ਨੌਕਰੀ, ਰੁਜਗਾਰੇ ਦਾ ਸਭ ਤੋਂ ਉਤਮ ਪੇਸ਼ਾ ਮੰਨਿਆ ਜਾਂਦਾ ਸੀ। ਖੇਤੀ ਅਤੇ ਤਰਖਾਣੇ ਦੇ ਕੰਮ ਵਿਚ ਲਗੇ ਰਹਿਕੇ ਪਿੰਡ ਵਿਚ ਹੀ ਜ਼ਿੰਦਗੀ ਬਤੀਤ ਕਰਨੀ ਆਪ ਜੀ ਨੂੰ ਚੰਗੀ ਨਹੀਂ ਸੀ ਲਗਦੀ। ਅਤੇ ਨਾ ਹੀ ਇਸ ਵਿਚ ਆਪ ਜੀ ਦਾ ਦਿਲ ਲਗਦਾ ਸੀ। ਘਰ ਵਿਚ ਸਲਾਹ ਕੀਤੀ ਗਈ ਕਿ ਆਪ ਜੀ ਨੂੰ ਫੌਜ ਵਿਚ ਭਰਤੀ ਕਰਵਾ ਦਿਤਾ ਜਾਵੇ, ਕਿਉਂ ਜੋ ਘਰ ਦਾ ਕੰਮ ਹੁਣ ਛੋਟਾ ਭਾਈ ਹੀ ਚਲਾ ਲਵੇਗਾ। ਨੌਕਰੀ ਨਾਲ ਦੋਨੋਂ ਗੱਲਾਂ ਹੋਣਗੀਆਂ—ਆਮਦਨੀ ਭੀ ਅਤੇ ਇੱਜ਼ਤ ਭੀ।

ਸੰਨ ੧੮੩੬ ਵਿਚ ਆਪ ਜੀ ਦਾ ਭਣੋਈਆ ਭਾਈ ਕਾਬਲ ਸਿੰਘ ਲਾਹੌਰ ਤੋਂ ਆਪਣੇ ਪਿੰਡ ਰਾਏਪੁਰ ਛੁੱਟੀ ਆਇਆ। ਕਾਬਲ ਸਿੰਘ ਲਾਹੌਰ ਦਰਬਾਰ ਦੇ ਤੋਪਖਾਨੇ ਵਿਚ ਗੋਲ-ਅੰਦਾਜ਼ ਸੀ। ਵਾਪਸ ਜਾਂਦਾ ਹੋਇਆ ਭਾਈ ਕਾਬਲ ਸਿੰਘ ਆਪ ਨੂੰ ਆਪਣੇ ਨਾਲ ਲਾਹੌਰ ਲੈ ਗਿਆ ਅਤੇ ਫੌਜ ਵਿਚ ਭਰਤੀ ਕਰਵਾ ਦਿਤਾ। ਭਾਈ ਕਾਹਨ ਸਿੰਘ ਪਿੰਡ ਵਡੇ ਚੱਕ, ਰਿਆਸਤ ਮਲੇਰਕੋਟਲਾ ਦਾ ਵਸਨੀਕ ਆਪ ਜੀ ਦੇ ਭਰਤੀ ਹੋਵਣ ਸਮੇਂ ਆਪ ਵਾਲੀ ਰਜਮੈਂਟ ਵਿਚ ਹਵਾਲਦਾਰ ਸੀ।

ਫੌਜੀ ਜੀਵਨ ਵਿਚ ਆਪ ਨੇ ਭਜਨ ਬੰਦਗੀ ਵਲ ਬਹੁਤ ਧਿਆਨ ਦਿਤਾ। ਫੌਜ ਵਿਚ ਰਹਿਕੇ ਹੀ ਆਪ ਨੇ ਹੋਰ ਵਿਦਿਆ ਪੜ੍ਹੀ ਅਤੇ ਜੀਵਨ ਨੂੰ ਨਵੇਂ ਸੰਚੇ ਵਿਚ ਢਾਲਿਆ। ਫੌਜੀ ਜੀਵਨ ਦਾ ਅਸਰ ਹਰ ਇਕ ਫੌਜੀ ਤੇ ਪੈਂਦਾ ਹੈ। ਨਿਰਭੈਤਾ, ਨਿਸ਼ਾਨਾ, ਵਕਤ ਦੀ ਪਾਬੰਦੀ, ਸਿਧੇ ਤਰੀਕੇ ਨਾਲ ਗੱਲ ਨੂੰ ਸੋਚਣਾ ਅਤੇ ਕਰਨਾ, ਸਾਥੀਆਂ ਨਾਲ ਮਿਲਕੇ ਚੱਲਣਾ ਆਦਿ ਗੁਣ ਫੌਜੀ ਸਿਖਿਆ ਨਾਲ ਇਨਸਾਨ ਵਿਚ ਆਪਣੇ ਆਪ ਹੀ ਆ ਜਾਂਦੇ ਹਨ। ਇਕਠਿਆਂ ਰਹਿਣ ਨਾਲ ਸ਼ਿਸ਼ਟਾਚਾਰ, ਦੇ ਸ਼ੁਭ ਗੁਣ ਸਿਖਣ ਦਾ ਮੌਕਾ ਮਿਲ ਜਾਂਦਾ ਹੈ। ਫੌਜਾਂ ਵਿਚ ਭਜਨ ਬੰਦਗੀ ਵਾਲੇ ਨੇਕ ਬੰਦੇ ਭੀ ਹੁੰਦੇ ਹਨ ਅਤੇ ਗੁੰਡੇ, ਲੁਚੇ ਲਫੰਗੇ ਭੀ। ਥਾਂ ਥਾਂ ਦੀ ਠੀਕਰੀ ਕੱਠੀ ਹੋਈ ਹੁੰਦੀ ਹੈ।

ਆਪ ਨੇ ਫੌਜ ਵਿਚ ਨੌਕਰ ਹੋ ਕੇ ਆਪਣੀ ਬਿਰਤੀ ਅਤੇ ਰੁਚੀਆਂ ਭਜਨ, ਬੰਦਗੀ, ਸੇਵਾ ਅਤੇ ਨੇਕ ਕੰਮਾਂ ਵਲ ਲਾ ਲਈਆਂ। ਫੌਜੀ ਕੰਮ ਤੋਂ ਵੇਹਲੇ ਹੋ ਕੇ ਗੁਰਦਵਾਰਿਆਂ ਦੇ ਦਰਸ਼ਨ ਕਰਨੇ, ਨਾਮ ਜਪਣਾ ਅਤੇ ਬਾਣੀ ਦਾ ਕੀਰਤਨ ਸੁਨਣਾ। ਸਰਦਾਰ ਕਾਹਨ ਸਿੰਘ ਨੇਕ ਸੁਭਾਵ ਅਤੇ ਚੰਗੇ ਗੁਣਾਂ ਵਾਲਾ ਬੰਦਾ ਸੀ, ਸੋ ਆਪ ਨਾਲ ਉਸ ਦਾ ਚੰਗਾ ਪਰੇਮ ਹੋ ਗਿਆ। ਨੇਕ ਜੀਵਨਾਂ ਅਤੇ ਨਾਮ ਜਪਣ ਵਾਲੇ ਮਾਝੇ, ਦੁਆਬੇ, ਮਾਲਵੇ ਅਤੇ ਗੁਜਰਾਂ ਵਾਲੇ ਦੇ ਇਲਾਕਿਆਂ ਦੇ ਫੌਜੀ ਜਿਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਪਿਛੋਂ ਨਾਮਧਾਰੀ ਅਸੂਲ ਧਾਰਨ ਕਰ ਲਏ ਸਨ, ਇਸੀ ਸਮੇਂ ਆਪ ਜੀ ਦੇ ਮਿੱਤਰ ਬਣੇ। ਆਪ ਨੂੰ ਧਾਰਮਿਕ ਬਿਰਤੀ ਵਾਲੇ ਸੱਜਣ ਪੁਰਸ਼ ਜਾਣ ਕੇ ਆਪ ਦੇ ਸਾਥੀ ਭਾਈ ਰਾਮ ਸਿੰਘ ਦੇ ਨਾਮ ਨਾਲ ਬੁਲਾਵਣ ਲਗੇ। ਗੁਰਸਿੱਖੀ ਵਿਚ ਭਾਈ ਦੀ ਪਦਵੀ ਉੱਚ ਆਤਮ ਸ਼ਕਤੀ ਪ੍ਰਾਪਤ ਕਰਨ ਵਾਲੇ, ਯਾ ਸੇਵਾ ਦੀ ਕਰੜੀ ਤਪਸਿਆ ਦੀਆਂ ਘਾਲਾਂ ਘਾਲ ਕੇ ਸ਼ਰਧਾ ਪਰੇਮਾ ਭਗਤੀ ਦੀ ਸਿਖਰ ਤੇ ਚੜ੍ਹੇ ਹੋਏ ਪੁਰਸ਼ਾਂ, ਨੂੰ ਹੀ ਮਿਲਦੀ ਹੈ। ਭਾਈ ਗੁਰਦਾਸ, ਭਾਈ ਬਹਿਲੋ, ਭਾਈ ਰੂਪਾ ਆਦਿ ਇਸੇ ਸ਼ਰੇਣੀ ਦੀਆਂ ਉੱਚ ਵਿਯਕਤੀਆਂ ਸਨ। ਭਾਈ ਸ਼ਬਦ ਐਸੇ ਸਜਣ ਦਾ ਲਖਾਇਕ ਹੈ, ਜੋ ਆਪ ਚੰਗੇ ਜੀਵਨ ਵਾਲਾ ਹੋਣ ਤੋਂ ਬਗੈਰ ਨੇਕ ਬੰਦਿਆਂ ਦਾ ਆਗੂ ਭੀ ਹੋਵੇ। ਜਿਸ ਰਜਮੈਂਟ

ਵਿਚ ਆਪ ਸਨ, ਉਸ ਦਾ ਉਪਨਾਮ ਭਗਤਾਂ ਦੀ ਰਜਮੈਂਟ ਪੈ ਗਿਆ ਸੀ ।

ਸੰਨ ੧੮੩੯ ਵਿਚ ਮਹਾਰਾਜਾ ਰਣਜੀਤ ਸਿੰਘ ਮਰ ਗਿਆ । ੪੦ ਸਾਲ ਦੀ ਹਕੂਮਤ ਸਮੇਂ ਉਸ ਨੇ ਸਿਖ ਸਰਦਾਰਾਂ ਮੁਸਲਮਾਨ ਨਵਾਬਾਂ ਅਤੇ ਹਿੰਦੂ ਰਾਜਿਆਂ ਦੇ ਇਲਾਕੇ ਤਲਵਾਰ ਦੇ ਜ਼ੋਰ ਨਾਲ ਫਤਹ ਕਰਕੇ ਆਪਣੀ ਸਲਤਨਤ ਸਤਲੁਜ ਤੋਂ ਲੈ ਕੇ ਖੈਬਰ ਤੋਂ ਪਾਰ ਜਮਰੌਦ ਤਕ ਕਾਇਮ ਕਰ ਲਈ ਸੀ । ਇਹ ਹਕੂਮਤ ਅਸਲ ਵਿਚ ਪੰਜਾਬੀਆਂ ਦੀ ਹਕੂਮਤ ਸੀ । ਸਿਖਾਂ ਦੀ ਜ਼ਿਆਦਾ ਗਿਣਤੀ ਫੌਜਾਂ ਵਿਚ ਸੀ, ਜੋ ਸਦਾ ਜੰਗ ਦੇ ਮਦਾਨਾਂ ਵਿਚ ਹੀ ਝੌਕੀਆਂ ਰਹਿੰਦੀਆਂ ਸਨ । ਜਰਨੈਲ ਹਰੀ ਸਿੰਘ ਨਲਵਾ, ਬਾਬਾ ਫੂਲਾ ਸਿੰਘ ਅਕਾਲੀ, ਸਰਦਾਰ ਅਮਰ ਸਿੰਘ ਮਜੀਠੀਆ, ਧੰਨਾ ਸਿੰਘ ਮਲਵਈ ਵੈਰੀਆਂ ਨਾਲ ਲੜਦੇ ਮਰਦੇ । ਸਿਵਲ ਦੀ ਹਕੂਮਤ ਦੇ ਵੱਡੇ ਵੱਡੇ ਅਹੁਦਿਆਂ ਅਤੇ ਸਲਤਨਤ ਦੀਆਂ ਪਰਾਂਤਾਂ ਦੇ ਸੂਬੇਦਾਰ ਅਤੇ ਹਾਕਮ ਹਿੰਦੂ ਅਤੇ ਮੁਸਲਮਾਨ ਸਨ । ਇਨ੍ਹਾਂ ੪੦ ਸਾਲਾਂ ਵਿਚ ਬਹੁਤ ਸਾਰੇ ਸਿਖ ਜਗੀਰਾਂ ਹਾਸਲ ਕਰਕੇ ਸਰਦਾਰ ਅਤੇ ਚੰਗੇ ਰਜਦੇ ਪੁਜਦੇ ਆਦਮੀ ਬਣ ਗਏ । ਕੇਸ਼ਾਧਾਰੀ ਸਿੱਖੀ ਦਾ ਪ੍ਰਚਾਰ ਹੋਇਆ । ਫੌਜਾਂ ਵਿਚ ਖੰਡੇ ਦੀ ਪਾਹੁਲ ਸਿੱਖ ਸਿਪਾਹੀਆਂ ਨੂੰ ਦਿਤੀ ਜਾਂਦੀ ਸੀ । ਬਹੁਤ ਸਾਰੇ ਇਤਿਹਾਸਕ ਗੁਰਦੁਆਰਿਆਂ ਦੀਆਂ ਨਵੀਆਂ ਇਮਾਰਤਾਂ ਮਹਾਰਾਜੇ ਨੇ ਸਰਕਾਰੀ ਲਾਗਤ ਤੇ ਬਣਵਾਈਆਂ, ਅਤੇ ਉਹਨਾਂ ਨਾਲ ਜਾਗੀਰਾਂ ਭੀ ਲਗਾਈਆਂ ।

ਗੁਰੂ ਗੋਬਿੰਦ ਸਿੰਘ ਜੀ ਦੇ, ਖੰਡੇ ਦਾ ਅੰਮ੍ਰਤ ਛਕਾ ਕੇ ਕੇਸਧਾਰੀ ਸਿੰਘ ਸਜੌਣ ਤੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਦੇ ਵਿਚਕਾਰਲੇ ਸਮੇਂ ਤਕ ਸਿੱਖੀ ਧਰਮ ਦੇ ਪ੍ਰਚਾਰ, ਸਿੱਖੀ ਮਰਯਾਦਾ ਅਤੇ ਸਿੱਖੀ ਰਹਿਤ ਬਹਿਤ ਵਿਚ ਕਏ ਪ੍ਰਕਾਰ ਦੇ ਉਤਰਾਓ ਚੜ੍ਹਾਓ ਅਤੇ ਤਬਦੀਲੀਆਂ ਆਈਆਂ । ਅਨੰਦਪੁਰ ਛਡਣ ਸਮੇਂ ਗੁਰਦਵਾਰਾ ਸਾਹਿਬ ਦੀ ਸਪੁਰਦਦਾਰੀ ਇਕ ਗੁਲਾਬ ਰਾਏ ਨਾਮੀ ਉਦਾਸੀ ਸਾਧੂ ਨੂੰ ਕੀਤੀ ਗਈ ਸੀ । ਸਾਧੂ ਜੀ ਨੇ ਅਸਥਾਨ ਤੇ ਸਪੁਰਦਦਾਰ ਹੋਣ ਦੀ ਹੈਸੀਅਤ ਵਿਚ ਮਾਣਤਾ ਹੁੰਦੀ ਦੇਖ ਕੇ ਅਤੇ ਚੜ੍ਹਾਵੇ ਦੀ ਮਾਇਆ ਨਾਲ ਸਹਿਜੇ ਹੀ ਅਮੀਰੀ ਠਾਠ ਵਿਚ ਆਵਣ ਕਰਕੇ ਆਪਣੀ ਹੀ ਸਿੱਖੀ ਸੇਵਕੀ ਗੁਲਾਬਰਾਈਏ ਸਿੱਖਾਂ ਦੇ ਨਾਮ ਤੇ ਸ਼ੁਰੂ ਕਰ ਲਈ । ਗੰਗੂਸ਼ਾਹੀਆਂ ਨੇ ਭੀ ਗੰਗੂਸ਼ਾਹੀਏ ਸਿਖ ਬਣੌਣੇ ਦੀ ਰੀਤ ਤੋਰ ਲਈ । ਦਮਦਮੇਂ ਸਾਹਿਬ ਠਿਕਾਣਾ ਕਰਨ ਸਮੇਂ ਗੁਰੂ ਜੀ ਨੇ ਖੁਦ ਖੰਡੇ ਦੀ ਪਾਹੁਲ, ਕੇਸ਼ਾਧਾਰੀ ਸਿਖੀ, ਬਾਣੀ ਪੜ੍ਹਨ, ਭਜਨ ਕਰਨ ਅਤੇ ਨਾਮ ਅਭਿਆਸ ਦਾ ਪ੍ਰਚਾਰ ਕੀਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾਈ ਅਤੇ ਵਿਦਿਆ ਪੜ੍ਹਣ ਪੜ੍ਹਾਵਣ ਦੀ ਰੀਤ ਚਲਾਈ । ਪ੍ਰਚਾਰ ਲਈ ਬਾਣੀ ਦੇ ਅਰਥ ਆਪ ਸੰਗਤਾਂ ਨੂੰ ਸੁਣਾਏ ਅਤੇ ਗਿਆਨੀ ਸਿੰਘ ਤਿਆਰ ਕੀਤੇ । ਦਮਦਮੇ ਸਾਹਿਬ ਨੂੰ ਛੱਡਣ ਤੋਂ ਜੋਤੀ ਸਮਾਵਣ ਦੇ ਸਮੇਂ ਤਕ ਆਪ ਜੀ ਅਤੇ ਆਪ ਜੀ ਹਜ਼ੂਰੀ ਦੇ ਸਿੰਘ ਜਿਨ੍ਹਾਂ ਦੀ ਗਿਣਤੀ ਕਈ ਵਾਰ ਦੋ ਯਾ ਤਿੰਨ ਸੌ ਤਕ ਭੀ ਹੁੰਦੀ ਸੀ, ਖੰਡੇ ਦੀ ਪਾਹੁਲ ਅਤੇ ਕੇਸ਼ਾ-ਧਾਰੀ ਸਿੱਖੀ ਦਾ ਪ੍ਰਚਾਰ ਕਰਦੇ ਰਹੇ । ਬਾਬੇ ਬੰਦੇ ਨਾਲ ਭੇਜੇ ਗਏ ਹਜ਼ੂਰੀ ਸਿੰਘਾਂ ਨੇ ਮੁੜ ਫੇਰ ਪੰਜਾਬ ਆ ਕੇ ਇਸ ਦਾ ਤੇਜ਼ੀ ਨਾਲ ਪ੍ਰਚਾਰ ਕੀਤਾ । ਬਾਬੇ ਬੰਦੇ ਦੀ ਸ਼ਹੀਦੀ ਤੋਂ ਪਹਿਲੋਂ ਹੀ ਸਿਖਾਂ ਵਿਚ ਦੋ ਧੜੇ ਹੋ ਗਏ ਸਨ । ਬੰਦਈ ਸਿੱਖ ਤੇ ਤੱਤ ਖਾਲਸੇ । ਬੰਦਈ ਸਿੱਖਾਂ ਨੇ ਆਪਣੀ ਰਹੁ-ਰੀਤ ਵੱਖਰੀ ਜਿਹੀ ਕਰ ਲਈ ਸੀ । ਵੱਖਰੇ ਮਹੰਤ ਬਣਾ ਲਏ ਸਨ ਅਤੇ ਕਈ ਨਵੇਂ ਬੰਦਈ ਅਸਥਾਨ । ਸੰਨ ੧੭੩੪ ਵਿਚ ਤੱਤ ਖਾਲਸੇ ਦੇ ਭੀ ਦੋ ਧੜੇ ਹੋ ਗਏ—ਬੁੱਢਾ ਦਲ ਅਤੇ ਤਰੁਨਾ ਦਲ । ਦਲਾਂ ਦੇ ਜਥੇਦਾਰ ਨਵਾਬ ਕਪੂਰ ਸਿੰਘ ਜੀ, ਬਾਬਾ ਜੱਸਾ ਸਿੰਘ ਜੀ, ਬਾਬਾ ਸੁੱਧਾ ਸਿੰਘ ਜੀ ਆਦਿ ਖੰਡੇ ਦਾ ਅੰਮ੍ਰਤ ਛਕਾਕੇ ਸਿੰਘ ਸਜਾਂਦੇ ਸਨ । ੧੭੬੫ ਵਿਚ ਸਿੱਖਾਂ ਨੇ ਸਰਹੰਦ ਦੀ ਸੂਬੇਦਾਰੀ ਦਾ ਇਲਾਕਾ ਜਿੱਤ ਕੇ ਹਿੱਸੀਂ ਵੰਡ ਕੀਤੀ । ਇਸ ਸਮੇਂ ਸਾਰੀਆਂ ਮਿਸਲਾਂ, ਜਥਿਆਂ ਪੱਤੀਦਾਰਾਂ ਦੇ ਆਗੂ ਸ਼ਾਮਲ ਸਨ । ਹਰ ਇਕ ਜਥੇਦਾਰ ਆਗੂ ਨੂੰ ਹਿੱਸੇ ਆਉਂਦਾ ਇਲਾਕਾ ਮਿਲਿਆ । ਜਥੇਦਾਰਾਂ ਨੇ ਕਾਠੀਏਂ ਅਸਵਾਰੀ ਵੰਡ ਕਰ ਦਿਤੀ । ਸਵਾਰਾਂ ਨੇ ਤਾਬੜ-ਤੋੜ ਘੋੜੇ ਭਜਾ ਭਜਾਕੇ ਹਰ ਪਿੰਡ ਵਿਚ ਆਪਣੀ ਨਿਸ਼ਾਨੀ ਰਖਕੇ ਆਪਣੀਆਂ ਆਪਣੀਆਂ ਮੋਰਾਂ ਕਾਇਮ ਕਰ ਲਈਆ । ਰਾਤੋ-ਰਾਤ ਗਰੀਬ ਤੋਂ ਗਰੀਬ ਸਿਖ ਸਿਪਾਹੀ ਜਗੀਰਦਾਰ ਬਣ ਗਏ । ਕਈ ਮਨਚਲੇ ਕਈ ਕਈ ਪਿੰਡਾਂ ਦੇ ਮਾਲਕ ਸਰਦਾਰ ਹੋ ਗਏ ਅਤੇ ਤੱਪਿਆਂ ਤੇ ਕਬਜ਼ਾ ਕਰਨ ਵਾਲੇ ਰਾਜੇ । ਇਲਾਕਿਆਂ ਦੀਆਂ ਮਲਕੀਯਤਾਂ ਮੱਲਣ ਦਾ ਅਸਰ ਇਹ ਹੋਇਆ ਕਿ ਥਾਂ ਥਾਂ ਫਿਰ ਕੇ ਅੰਮ੍ਰਤ ਪ੍ਰਚਾਰ ਕਰਨ ਅਤੇ ਸਿੱਖੀ ਫੈਲਾਉਣ ਵਾਲੇ ਸਿਖ ਆਗੂ, ਮੁਖੀਏ, ਜਥੇਦਾਰ ਆਪਣੀਆਂ ਨਵੀਆਂ ਹਾਸਲ ਕੀਤੀਆਂ ਹੋਈਆਂ ਜਾਇਦਾਦਾਂ ਦੇ ਪ੍ਰਬੰਧ ਵਿਚ ਲਗ ਗਏ ਅਤੇ ਸਿਖੀ ਪ੍ਰਚਾਰ ਦਾ ਕੰਮ ਉੱਕਾ ਹੀ ਛਡ ਦਿਤਾ ।

ਜਾਇਦਾਦਾਂ ਅਤੇ ਦੌਲਤ ਤੋਂ ਪ੍ਰਾਪਤ ਐਸ਼-ਇਸ਼ਰਤ ਮਾਨਣ ਲਈ ਕਰੀਬਨ ਸਾਰੇ ਹੀ ਨਵੇਂ ਬਣੇ ਜਗੀਰਦਾਰਾਂ, ਸਰਦਾਰਾਂ ਅਤੇ ਰਾਜਿਆਂ ਨੇ ਸ਼ਰਾਬਾਂ ਪੀਣੀਆਂ, ਕਈ ਕਈ ਵਿਆਹ ਕਰਨੇ, ਮੁਸਲਮਾਨ ਨਵਾਬਾਂ ਦੀ ਨਕਲ, ਮਰਾਸੀ, ਨਕਲੀਏ, ਡੂਮ, ਡਫਾਲ, ਭਾਂਡ, ਭੜੂਏ, ਮੁਸਲਮਾਨ ਕੰਜਰੀਆਂ, ਨਟਣੀਆਂ ਅਤੇ ਪੇਰਨੀਆਂ ਰੱਖਣੀਆਂ ਸ਼ੁਰੂ ਕਰ ਦਿਤੀਆਂ।

ਸਿੱਖੀ ਧਰਮ ਪ੍ਰਚਾਰ ਦਾ ਕੰਮ ਉਦਾਸੀਆਂ, ਨਿਰਮਲਿਆਂ ਗੁਰੂ ਅੰਸ਼ ਸੋਢੀਆਂ ਬੇਦੀਆਂ ਅਤੇ ਸਰਕਾਰੀ ਜਾਗੀਰਾਂ ਲੈਣ ਵਾਲੇ ਮਹੰਤਾਂ ਪੁਜਾਰੀਆਂ ਦੇ ਹੱਥੀਂ ਰਹਿ ਗਿਆ। ਸਿੱਖੀ ਰਹੁ-ਰੀਤ ਅਤੇ ਮਰਯਾਦਾ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਕਈ ਐਸੀਆਂ ਤਬਦੀਲੀਆਂ ਆ ਚੁਕੀਆਂ ਸਨ, ਜੋ ਸਿੱਖੀ ਸਿਧਾਂਤਾਂ ਅਤੇ ਸਿੱਖੀ ਦੇ ਉਚੇ ਨਿਸ਼ਾਨਿਆਂ ਤੋਂ ਬਿਲਕੁਲ ਹੀ ਉਲਟ ਸਨ।

ਨਿਰਮਲੇ ਅਤੇ ਉਦਾਸੀ ਆਪਣੇ ਹੀ ਢੰਗ ਦਾ ਪ੍ਰਚਾਰ ਕਰਦੇ ਸਨ। ਸੋਢੀਆਂ ਤੇ ਬੇਦੀਆਂ ਨੇ ਵਖ ਵਖ ਇਲਾਕਿਆਂ ਅਤੇ ਤੱਪਿਆਂ ਨੂੰ ਵੰਡ ਕੇ ਆਪਣੀ ਆਪਣੀ ਸਿੱਖੀ ਵਧਾ ਲਈ ਸੀ। ਰਾਮ-ਰਾਈਆਂ ਦੇ ਮਸੰਦ ਭੀ ਹਠਾੜ-ਸਤਲੁਜ ਦੇ ਇਲਾਕੇ ਪੁਆਹਦ ਤਕ ਉਗਰਾਹੀ ਕਰ ਲੈਂਦੇ ਸਨ। ਆਮ ਪੇਂਡੂ ਜਨਤਾ ਨਗਾਹੇ, ਸਖੀ ਸਰਵਰ, ਸ਼ੇਖ ਹੈਦਰ, ਪੀਰ ਬਨੋਈ ਅਤੇ ਮੁਸਲਮਾਨ ਪੀਰਾਂ, ਫਕੀਰਾਂ ਦੇ ਮਜ਼ਾਰਾਂ ਤੇ ਜਾ ਕੇ ਮੰਨਤਾਂ ਮੰਨਦੀ, ਚੂਰਮੇ ਵੰਡਦੀ ਅਤੇ ਬੱਕਰੇ ਚੜ੍ਹਾਂਦੀ।

ਸਿੱਖ ਜਨਤਾ ਦੇ ਭਾਈਚਾਰਕ ਅਤੇ ਸਮਾਜਕ ਜੀਵਨ ਵਿਚ ਹਿੰਦੂ ਦੁਵਿਜ ਜਾਤੀਆਂ ਦੀਆਂ ਉਹੀ ਕੁਰੀਤੀਆਂ, ਜਿਨ੍ਹਾਂ ਵਿਚੋਂ ਗੁਰੂਆਂ ਨੇ ਉਨ੍ਹਾਂ ਨੂੰ ਕੱਢਿਆ ਸੀ, ਮੁੜ ਕੇ ਫੇਰ ਆ ਗਈਆਂ ਸਨ। ਜਨਮ, ਵਿਆਹ ਅਤੇ ਮ੍ਰਿਤੂ ਦੀਆਂ ਰੀਤੀਆਂ ਹਿੰਦੂਆਂ ਵਾਲੀਆਂ ਹੀ ਕਰਨ ਲਗ ਪਏ ਸਨ। ਸੰਨ ੧੮੪੦ ਵਿਚ ਸਿੱਖਾਂ ਅਤੇ ਹਿੰਦੂਆਂ ਦੀ ਰਹੁ-ਰੀਤ, ਰਸਮੋ-ਰਿਵਾਜ ਇਕੋ ਜੈਸੇ ਹੋ ਗਏ ਸਨ। ਇਸ ਤੋਂ ਪਿਛੋਂ ਸਿੱਖ ਸਿਆਸੀ, ਧਾਰਮਿਕ ਅਤੇ ਭਾਈਚਾਰਕ ਤੌਰ ਤੇ ਨਿੱਘਰਦੇ ਹੀ ਚਲੇ ਗਏ। ਕੀ ਚੰਗੀ ਨਸੀਹਤ ਹੈ:

"ਕੌਮਾਂ ਦੀਆਂ ਤਕਦੀਰਾਂ ਘੁੰਮਣ, ਦੋ ਅੱਖਰਾਂ ਦੇ ਦੁਆਲੇ।
ਉੱਠਣ ਹੱਥ ਤਲਵਾਰਾਂ ਲੈਕੇ, ਮਰਨ ਸ਼ਰਾਬ ਪਿਆਲੇ।"

ਲਾਹੌਰ ਦਰਬਾਰ ਦੀ ਫੌਜੀ ਨੌਕਰੀ ਸਮੇਂ ਗੁਰੂ ਰਾਮ ਸਿੰਘ ਜੀ ਨੇ ਆਪਣੀ ਦੂਰ-ਦਰਸ਼ਤਾ ਅਤੇ ਸਮੇਂ ਦੇ ਵਰਤਦੇ ਹਾਲਾਤ ਨੂੰ ਦੇਖ ਕੇ ਭਵਿਸ਼ ਨੂੰ ਜਾਨਣ ਵਾਲੀ ਤੀਖਨ ਬੁੱਧੀ ਨਾਲ ਇਹ ਨਤੀਜਾ ਕੱਢ ਲਿਆ ਸੀ ਕਿ ਸਿੱਖ ਜਨਤਾ ਦੀ ਧਾਰਮਿਕ ਗਿਰਾਵਟ ਅਤੇ ਸਮਾਜਕ ਕੁਰੀਤੀਆਂ ਕਿਸੇ ਦਿਨ ਸਿੱਖਾਂ ਦੇ ਰਾਜ-ਭਾਗ ਨੂੰ ਤਬਾਹ ਕਰਨ ਦਾ ਕਾਰਨ ਬਣਨਗੀਆਂ। ਸਰਲ ਸੁਭਾਵ ਅਨੁਸਾਰ ਮਨ ਆਈ ਕਹਿਣ ਲੱਗੇ। ਨਤੀਜੇ ਤੋਂ ਬੇਪਰਵਾਹ ਹੋ ਕੇ ਆਪਣੇ ਮਨ ਦੇ ਵਿਚਾਰ ਆਖ ਛੱਡਦੇ ਸਨ। ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਪਿਛੋਂ ਜਦ ਸ਼ਾਹ ਮੁਹੰਮਦ ਦੇ ਕਥਨ ਅਨੁਸਾਰ

"ਜੇਹੜਾ ਬਹੇ ਗੱਦੀ ਉਹਨੂੰ ਮਾਰ ਲੈਂਦੇ,
ਖੜਕੇ ਨਿੱਤ ਤਲਵਾਰ ਦਰਬਾਰ ਮੀਆਂ।"

ਵਾਲੀ ਬੁਰਛਾ-ਗਰਦੀ ਫੈਲੀ ਅਤੇ ਕੰਵਰ ਨੌਨਿਹਾਲ ਸਿੰਘ ਨੂੰ ਬੇਈਮਾਨ ਨਿਮਕ-ਹਰਾਮ ਡੋਗਰਿਆਂ ਨੇ ਅਤੇ ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਨੂੰ ਰਾਜਸੀ ਤਾਕਤ ਹਾਸਲ ਕਰਨ ਲਈ ਕੁਲ ਦਾ ਨਾਸ਼ ਕਰਨ ਵਾਲੇ ਸਾਜ਼ਸ਼ੀ ਸੰਧਾਵਾਲੀਏ ਸਰਦਾਰਾਂ ਅਜੀਤ ਸਿੰਘ ਅਤੇ ਲਹਿਣਾ ਸਿੰਘ ਨੇ ਮਾਰ ਮੁਕਾਇਆ, ਤਦ ਆਪ ਜੀ ਨੇ ਖੁਲ੍ਹਮਖੁਲ੍ਹਾ ਇਹ ਬੋਲ ਕਹਿਣੇ ਸ਼ੁਰੂ ਕਰ ਦਿਤੇ ਕਿ "ਸਿੱਖ ਸਰਦਾਰ ਅਤੇ ਸਰਬਤ ਖਾਲਸੇ ਵਾਲੇ ਧੜੇ ਦੇ ਪੰਚ ਹੁਣ ਮਲੇਛਾਂ ਜੈਸੇ ਕੰਮ ਕਰਨ ਲਗ ਪਏ ਹਨ...ਇਹ ਮਰਨਗੇ, ਡੁਬਣਗੇ ਅਤੇ ਗਲਣਗੇ...ਆਪਣੇ ਨਾਲ ਸਿਧੀ ਸਾਦੀ ਸਿੱਖ ਜਨਤਾ ਨੂੰ ਵੀ ਖਾਰੇ ਸਮੁੰਦਰਾਂ ਵਿਚ ਡਬੋ ਦੇਵਣਗੇ।" ਅਫ਼ਸਰਾਂ ਨੇ ਗੁੱਸੇ ਹੋਕੇ ਕਈ ਵਾਰ ਸਜ਼ਾਵਾਂ ਭੀ ਦਿਤੀਆਂ, ਪਰ ਆਪ ਬਰਾਬਰ ਇਹੋ ਕਹਿੰਦੇ ਸਨ ਕਿ "ਸਿੱਖ ਆਪਣੇ ਉਚ ਆਚਰਨ ਦੇ ਨਿਸ਼ਾਨਿਆਂ ਤੋਂ ਡਿਗ ਚੁਕੇ ਹਨ...ਇਨ੍ਹਾਂ ਅੱਤ ਚੁੱਕ ਲਈ ਹੈ.. ਹੁਣ ਇਨ੍ਹਾਂ ਦਾ ਅੰਤ ਜ਼ਰੂਰ ਆਵੇਗਾ।" ਇਹ ਖ਼ੁਦਾਈ ਹੁਕਮ ਦਾ ਹੋਕਾ ਸੀ। ਮਾਤਰੀ ਭੂਮੀ ਤੇ ਦੇਸ਼ ਨਾਲ ਪਿਆਰ ਕਰਨ ਵਾਲੇ ਸੱਚੇ ਦਿਲ ਦੀਆਂ ਡੂੰਘਿਆਈਆਂ ਵਿਚੋਂ ਨਿਕਲੀ ਹੋਈ ਇਕ ਦਰਦਨਾਕ ਕੂਕ ਸੀ ਅਤੇ ਆਪਣੇ ਦੇਸ਼, ਆਪਣੀ ਕੌਮ ਅਤੇ ਭਰਾਵਾਂ ਦੀ ਆਉਣ ਵਾਲੀ ਬਰਬਾਦੀ ਨੂੰ ਦੇਖਕੇ ਦੁਖੀ ਸੜਦੇ ਬਲਦੇ ਹਿਰਦੇ ਦੀ ਅੱਗ ਦੀ ਲਾਟ। ਨੇਕ, ਚੰਗੇ, ਰੱਬ ਨਾਲ ਭਉ ਅਤੇ ਉਸ ਤੋਂ ਭੈ ਕਰਨ ਵਾਲੇ ਬੰਦਿਆਂ ਨੇ ਇਸ ਨੂੰ ਸੱਚ ਸਮਝਿਆ। ਸਿਆਣਿਆਂ, ਸੋਚ ਸਮਝ ਰਖਣ ਵਾਲਿਆਂ ਇਹ ਕੂਕ ਸੁਣ ਕੇ ਇਸ ਨੂੰ ਵਿਚਾਰਨਾ ਸ਼ੁਰੂ

ਕੀਤਾ। "ਜਾਏ ਵੜਾਂਗੇ ਉਨ੍ਹਾਂ ਦੇ ਸਤਰ ਖਾਨੇ, ਚੱਕ ਲਿਆਵਾਂਗੇ ਉਨ੍ਹਾਂ ਦੀਆਂ ਗੋਰੀਆਂ ਨੀ," ਵਾਲੇ ਲਫੰਗੇ, ਤਲੰਗਿਆਂ ਨੇ ਆਪ ਜੀ ਨੂੰ ਕਮਲਾ, ਬੌਲਾ ਅਤੇ ਬਰੜਾ ਕਹਿਣਾ ਸ਼ੁਰੂ ਕਰ ਦਿਤਾ। ਆਪਦੇ ਬਹਨੋਈ ਕਾਬਲ ਸਿੰਘ ਨੇ ਆਪ ਜੀ ਨੂੰ ਤੋਪ ਨਾਲ ਸੰਗਲ ਲਾ ਕੇ ਨਰੜ ਦਿਤਾ। ਆਪ ਜੀ ਨੇ ਦੁਖੀ ਹੋ ਕੇ ਕਾਬਲ ਸਿੰਘ ਨੂੰ ਕਿਹਾ, ਕਿ ਤੂੰ ਭੀ ਤੋਪ ਨਾਲ ਹੀ ਮਰੇਂਗਾ।

ਅੰਗਰੇਜ਼ਾਂ ਅਤੇ ਸਿਖਾਂ ਦੀ ਪਹਿਲੀ ਲੜਾਈ ਦਸੰਬਰ ੧੮੪੫ ਤੋਂ ਕੁਝ ਚਿਰ ਪਹਿਲਾਂ ਆਪ ਪਿੰਡ ਛੁਟੀ ਆਏ ਹੋਏ ਸਨ। ਸੱਦਾ ਆਵਣ ਤੇ ਆਪ ਭੀ ਲਾਹੌਰ ਜਾ ਹਾਜ਼ਰ ਹੋਏ। ਕਾਹਲੀ ਨਾਲ ਚਲੀ ਆਂਵਦੀ ਸਿਖ ਰਾਜ ਦੀ ਤਬਾਹੀ ਨੂੰ ਤੱਕ ਕੇ ਹਰ ਸਮੇਂ ਇਹ ਸ਼ਬਦ ਉਚਾਰਨਾ ਸ਼ੁਰੂ ਕੀਤਾ। "ਹਾ, ਹਾ, ਵੇ ਕਿਉਂ ਗਾਫਲ ਸੌਇਆ।" ਰਜਮੈਂਟ ਵਿਚ ਭਜਨ ਬੰਦਗੀ ਕਰਨ ਵਾਲੇ ਪੱਚੀ ਤੀਹ ਸੱਜਣਾਂ ਦੀ ਆਪਸ ਵਿਚ ਚੰਗੀ ਮਿਤਰਾਚਾਰੀ ਸੀ। ਜਦ ਲਾਹੌਰ ਤੋਂ ਫੌਜਾਂ ਨੇ ਕੂਚ ਕਰਨ ਲਈ ਤਿਆਰੀਆਂ ਕੀਤੀਆਂ, ਤਦ ਭਜਨ ਬੰਦਗੀ ਕਰਨ ਵਾਲੀ ਟੋਲੀ ਨੇ ਕੜਾਹ ਪ੍ਰਸ਼ਾਦਿ ਦੀ ਦੇਗ ਕਰਵਾਈ ਅਤੇ ਅਰਦਾਸਾ ਕਰਨ ਲਈ ਤਿਆਰ ਹੋਏ। ਆਪ ਜੀ ਨੂੰ ਹੀ ਫਤਹਿ ਦਾ ਅਰਦਾਸਾ ਕਰਨ ਲਈ ਕਿਹਾ ਗਿਆ। ਰਵਾ-ਇਤ ਹੈ, ਕਿ ਅਰਦਾਸਾ ਕਰਨ ਤੋਂ ਖਹਿਲੋਂ ਆਪ ਸੂਰਜ ਵਲ ਮੂੰਹ ਕਰਕੇ ਖੜੇ ਹੋ ਗਏ ਅਤੇ ਇਕ ਲੱਤ ਭਾਰ ਹੋ ਕੇ ਨਾਮ ਜਪਣਾ ਸ਼ੁਰੂ ਕੀਤਾ। ਕਾਫੀ ਦੇਰ ਏਸੇ ਤਰ੍ਹਾਂ ਖਲੋਤੇ ਰਹੇ ਅਤੇ ਇਕ ਦਮ ਹੀ ਧਰਤੀ ਪਰ ਪੁੱਠੇ ਡਿੱਗ ਪਏ। ਫੁਰਤੀ ਨਾਲ ਉਠ ਕੇ ਸਾਥੀਆਂ ਨੂੰ ਕਹਿਣ ਲਗੇ ਕਿ ਮੈਨੂੰ ਤਾਂ ਇਹੋ ਭਾਸਦਾ ਹੈ ਕਿ ਖਾਲਸੇ ਦੀ ਜਿੱਤ ਨਹੀਂ ਹੈ।

ਆਪ ਜੀ ਦੀ ਰਜਮੈਂਟ ਨੇ ਲੜਾਈ ਵਿਚ ਸ਼ਾਮਲ ਹੋਣ ਲਈ ਹਰੀ ਕੇ ਪੱਤਣ ਤੇ ਆ ਡੇਰੇ ਲਾਏ। ਏਥੇ ਭੀ ਆਪ ਨੇ ਇਹ ਕਿਹਾ, ਕਿ ਸਿੱਖਾਂ ਦੇ ਭਾਗਾਂ ਵਿਚ ਹਾਰ ਹੈ। ਕਿਉਂ ਅਜਾਈਂ ਮਰਨ ਲਗੇ ਹੋ, ਤੁਹਾਨੂੰ ਤੁਹਾਡੇ ਆਗੂ ਮੌਤ ਦੇ ਮੂੰਹ ਵਿਚ ਧੱਕ ਰਹੇ ਹਨ। ਤੁਹਾਡੇ ਨਾਲ ਬੁਰੀ ਹੋਵੇਗੀ, ਇਹ ਕਹਿਕੇ ਆਪਣੀ ਬੰਦੂਕ ਦਰਯਾ ਵਿਚ ਸੁੱਟ ਦਿਤੀ ਅਤੇ ਪਾਰ ਨਾ ਲੰਘੇ। ਮੁਦਕੀ ਦੇ ਮੁਕਾਮ ਤੇ ੧੮ ਦਸੰਬਰ ਈਸਵੀ ਨੂੰ ਅੰਗਰੇਜ਼ਾਂ ਨਾਲ ਯੁਧ ਹੋਇਆ। ਆਪ ਜੀ ਦਾ ਬਹਨੋਈ ਕਾਬਲ ਸਿੰਘ ਗੋਲਅੰਦਾਜ਼ ਇਥੇ ਲੜਾਈ ਵਿਚ ਤੋਪ ਦੇ ਗੋਲੇ ਨਾਲ ਮਾਰਿਆ ਗਿਆ। ਲਾਹੌਰ ਦਰਬਾਰ ਦੇ ਵੱਡੇ ਵੱਡੇ ਥੰਮਾਂ ਦੀਆਂ ਆਪਸ ਦੀਆਂ ਸਾਜ਼ਸ਼ਾਂ, ਗਦਾਰਾਂ ਦੀਆਂ ਅੰਗਰੇਜ਼ਾਂ ਨਾਲ ਖੁਫੀਆ ਸਾਜ਼ ਬਾਜ਼ਾਂ, ਹਿਠਾੜ ਸਤਲੁਜ ਦੇ ਸਿਖ ਰਈਸਾਂ, ਰਾਜਿਆਂ, ਮਹਾਰਾਜਿਆਂ ਸਰਦਾਰਾਂ ਦੀਆਂ ਅੰਗਰੇਜ਼ ਮਾਈ ਬਾਪ ਸਰਕਾਰ ਦੀਆਂ ਤਾਬੇਦਾਰੀਆਂ ਅਤੇ ਜਾਨਨਿਸਾਰੀਆਂ ਨੇ ਲਾਹੌਰ ਦਰਬਾਰ ਦਾ ਤਲਾਮੂਲ ਪੁਟ ਦਿਤਾ। ਰਵਾਇਤਾਂ ਹਨ ਕਿ ਇਸ ਜੰਗ ਸਮੇਂ ਮਹਾਰਾਣੀ ਜਿੰਦਾਂ ਅਤੇ ਲਾਹੌਰ ਦਰਬਾਰ ਦੀਆਂ ਫੌਜਾਂ ਦੇ ਵੱਡੇ ਜਰਨੈਲ ਲਾਲ ਸਿੰਘ ਅਤੇ ਤੇਜ ਸਿੰਘ ਇਨ੍ਹਾਂ ਬੇਮੁਹਾਰੀਆਂ ਫੌਜਾਂ ਨੂੰ ਜੋ ਸ਼ੇਖੀ ਵਿਚ ਆ ਕੇ ਗਾਉਂਦੀਆਂ ਫਿਰਦੀਆਂ ਸਨ, "ਵੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ, ਨਹੀਂ ਛਡਿਆ ਸਾਧ ਤੇ ਸੰਤ ਮੀਆਂ", ਅੰਗਰੇਜ਼ਾਂ ਨਾਲ ਟਕਰਾ ਕੇ ਮਰਵਾ ਦੇਣਾ ਚਾਹੁੰਦੇ ਸਨ। ਬਰੂਦ ਦੀ ਥਾਂ ਸਰ੍ਹੋਂ ਭੇਜੀ ਗਈ। ਲਾਲ ਸਿੰਘ ਨੇ ਆਪਣੀ ਫੌਜ ਦਰਿਆ ਦੇ ਇਸ ਪਾਰ ਹੀ ਰੋਕ ਛੱਡੀ। ਜਦ ਘਮਸਾਨ ਦੀ ਲੜਾਈ ਵਿਚ ਅੰਗਰੇਜ਼ਾਂ ਨੂੰ ਭਾਂਜ ਆਈ ਤੇ ਗੋਰੇ ਕੰਡ ਦੇ ਕੇ ਭੱਜਣ ਲਗੇ, ਤਦ ਸਰਦਾਰ ਪਹਾੜਾ ਸਿੰਘ ਫਰੀਦਕੋਟ ਵਾਲੇ ਨੇ ਜਾ ਕੇ ਉਨ੍ਹਾਂ ਨੂੰ ਮੋੜ ਲਿਆਂਦਾਂ। ਭਾਂਜ ਪੈਣ ਸਮੇਂ ਜਦ ਸਿਖ ਦਰਯਾ ਪਾਰ ਕਰਨ ਲੱਗੇ, ਤਦ ਲਾਲ ਸਿੰਘ ਨੇ ਪੁਲ ਤੁੜਵਾ ਦਿਤਾ। ਅਸਲ ਵਿਚ ਰਾਜਿਆਂ ਨੂੰ ਰਾਜ ਪਿਆਰੇ ਹੁੰਦੇ ਹਨ ਅਤੇ ਸਿਆਸੀ ਆਗੂਆਂ ਨੂੰ ਤਾਕਤ ਅਤੇ ਹਕੂਮਤ। ਇਨ੍ਹਾਂ ਨੂੰ ਹਾਸਲ ਕਰਨ ਅਤੇ ਕਾਇਮ ਰਖਣ ਲਈ, ਉਹ ਕਿਸੇ ਕਿਸਮ ਦੀਆਂ ਬੁਰੀਆਂ ਤੋਂ ਬੁਰੀਆਂ ਅਤੇ ਗੰਦੀਆ ਤੋਂ ਗੰਦੀਆਂ ਕਰਤੂਤਾਂ ਕਰਨ ਤੋਂ ਨਹੀਂ ਡਰਦੇ।

ਹਾਰ ਖਾ ਕੇ ਪਾਰੋਂ ਭੱਜ ਕੇ ਆਏ ਹੋਏ ਭਜਨ ਬੰਦਗੀ ਕਰਨ ਵਾਲੇ ਸੰਗੀ ਅਤੇ ਜ਼ਖਮੀ ਹੋਇਆ ਸਰਦਾਰ ਕਾਹਨ ਸਿੰਘ ਏਥੇ ਹੀ ਮਿਲੇ। ਇਸ ਤੋਂ ਪਿਛੋਂ ਆਪਨੇ ਆਪਣੇ ਪਿੰਡ ਨੂੰ ਚਾਲੇ ਪਾ ਦਿਤੇ। ਜੰਗ ਕਾਰਨ ਪੱਤਣ ਬੰਦ ਸੀ, ਮਲਾਹਾਂ ਨੇ ਬੇੜੀ ਨਾ ਛੱਡੀ। ਆਪ ਜੀ ਨੇ ਦਰਿਆ ਵਿਚ ਛਾਲ ਮਾਰ ਦਿਤੀ ਅਤੇ ਤੈਰ ਕੇ ਦਰਯਾ ਲੰਘ ਕੇ ਆਪਣੇ ਮਾਮੇ ਪਾਸ ਲੁਧਿਆਣੇ ਆ ਗਏ। ਆਪ ਜੀ ਦਾ ਮਾਮਾ ਹਰੀ ਸਿੰਘ ਠੇਕੇਦਾਰੀ, ਅਮਾਰਤਾਂ ਬਨਾਵਣ ਦਾ ਕੰਮ ਕਰਦਾ ਸੀ ਅਤੇ ਚੰਗਾ ਮਾਲਦਾਰ ਆਦਮੀ ਸੀ। ਉਸ ਦਾ ਪੁਤਰ ਖਜ਼ਾਨ ਸਿੰਘ ਬੜਾ ਹੀ ਨੇਕ ਅਤੇ ਦੇਵਤਾ ਸੁਭਾਓ ਵਾਲਾ ਬੰਦਾ ਸੀ। ਥੋੜੇ ਦਿਨ ਲੁਧਿਆਣੇ ਰਹਿ ਕੇ ਆਪ ਭੈਣੀ ਆ ਗਏ।

(ਬਾਕੀ ਅਗਲੇ ਅੰਕ ਵਿਚ)

# ਦਿਲ ਹਿਲਾ ਦੇਣ ਵਾਲੀ ਘਟਨਾ
# 'ਬੱਚਾ-ਇ-ਕਾਫ਼ਰ'

—ਸ਼ੋਰਸ਼ ਕਾਸ਼ਮੀਰੀ

'ਪਸ-ਇ-ਜ਼ਿੰਦਾਅ' ਭਾਰਤ-ਪਾਕਿਸਤਾਨ ਦੇ ਉਪ ਮਹਾਂਦੀਪ ਦੀ ਜੰਗ-ਇ-ਆਜ਼ਾਦੀ ਦੇ ਉੱਘੇ ਸੂਰਮੇ ਸੋਰਸ਼ ਕਾਸ਼ਮੀਰੀ ਦੀ ਆਪ-ਬੀਤੀ ਹੈ। ਮੁਖ ਤੌਰ ਤੇ ਉਹਦੇ ਬੰਦੀ ਜੀਵਨ ਦੀ, ਉਹਦੇ ਹਮਸਫਰਾਂ ਦੀ, ਸੰਗਰਾਮ ਸਾਥੀਆਂ ਦੀ ਟੁਟੇ ਜੁੜੇ ਸਜਨਾਂ ਦੀ ਦਾਸਤਾਨ। ਹੇਠਾਂ ਉਸੇ ਦੇ ਇਕ ਭਾਗ, ਦਿਹਲਾ ਦੇਣ ਵਾਲੇ ਭਾਗ ਦਾ ਪੰਜਾਬੀ ਰੂਪ ਹਾਜ਼ਰ ਹੈ :

—ਸੰਪਾਦਕ

੧੯੩੦ ਵਿਚ ਮਹਾਤਮਾ ਗਾਂਧੀ ਨੇ ਲੂਣ ਸਤਿਆਗ੍ਰਹਿ ਸ਼ੁਰੂ ਕੀਤਾ ਤਾਂ ਉਹਨਾਂ ਦੇ ਡਾਂਡੀ ਮਾਰਚ ਨੇ ਹਿੰਦੋਸਤਾਨ ਭਰ ਵਿਚ ਤਰਥੱਲੀ ਮਚਾ ਦਿਤੀ .. । ਉਹਨਾਂ ਦੀ ਗ੍ਰਿਫਤਾਰੀ ਤੇ ਇਕ ਤੂਫਾਨ ਉਠ ਖੜਾ ਹੋਇਆ। ਆਮ ਹੜਤਾਲ ਹੋ ਗਈ। ਲਾਹੌਰ ਵਿਚ ਉਸ ਦਿਨ ਵੱਡਾ ਮਾਅਰਕਾ ਹੋਇਆ। ਕਾਲਿਜ ਤੇ ਸਕੂਲ ਬੰਦ ਹੋ ਗਏ। ਵਿਦਿਆਰਥੀਆਂ ਦੀਆਂ ਟੋਲੀਆਂ ਨੇ ਕੋਚਵਾਨਾਂ ਉਤੇ ਦਬਾਅ ਪਾ ਕੇ ਤਾਂਗੇ ਖੁਲ੍ਹਵਾ ਦਿਤੇ। ਇਕ ਅੱਧ ਥਾਂ ਮਜ਼ਾਹਮਤ ਹੋਈ। ਆਮ ਮੁਸਲਮਾਨ ਖੁਲ੍ਹੇ ਦਿਲ ਕਾਂਗਰਸ ਵਿਚ ਸ਼ਰੀਕ ਨਹੀਂ ਸਨ। ਪਰ ਉਹਨਾਂ ਦੇ ਦਿਲ ਵਿਚ ਕਾਂਗਰਸ ਵਿਰੁਧ ਨਰਾਜ਼ਗੀ ਦਾ ਕੋਈ ਜਜ਼ਬਾ ਵੀ ਨਹੀਂ ਸੀ। ਇਸ ਹੜਤਾਲ ਵਿਚ ਉਹਨਾਂ ਨੇ ਵੀ ਹਿਸਾ ਲਿਆ। ਮੈਂ ਹੜਤਾਲ ਵੇਖਦਾ ਵਿਖਾਂਦਾ ਰੇਲਵੇ ਸਟੇਸ਼ਨ ਵੱਲ ਆ ਨਿਕਲਿਆ। ਸੈਕੂਲਰ ਰੋਡ ਤੇ ਰੇਲਵੇ ਪੁਲਿਸ ਲਾਈਨ ਦੇ ਐਨ ਸਾਹਮਣੇ ਬਹੁਤ ਸਾਰੇ ਵਿਦਿਆਰਥੀਆਂ ਨੇ ਇਕ ਟਾਂਗਾ ਘੇਰ ਰਖਿਆ ਸੀ ਅਤੇ ਕੋਚਵਾਨ ਤੋਂ ਘੋੜਾ ਖੋਲ ਦੇਣ ਦਾ ਤਕਾਜ਼ਾ ਕਰ ਰਹੇ ਸਨ। ਏਨੇ ਵਿਚ ਇਕ ਛੱਤੇਦਾਰ ਹੈੱਡ ਕਾਂਸਟੇਬਲ ਮੋਟਾ ਸਾਰਾ ਡੰਡਾ ਲਈ ਬੈਰਕ ਤੋਂ ਨਿਕਲਿਆ ਅਤੇ ਉਹਨਾਂ ਵਿਦਿਆਰਥੀਆਂ ਨੂੰ ਬੇਤਹਾਸ਼ਾ ਮਾਰਨ ਕੁਟਣ ਲੱਗਾ। ਆਮ ਵਿਦਿਆਰਥੀ ਭੱਜ ਗਏ, ਪਰ ਇਕ ਛੈਲ ਛਬੀਲਾ ਨੌਜਵਾਨ ਡਟਿਆ ਰਿਹਾ। ਉਸਨੇ ਬੜੀ ਹਿੰਮਤ ਨਾਲ ਡੰਡੇ ਖਾਧੇ। ਡਿਗਿਆ, ਉਠਿਆ, ਫਿਰ ਡਿਗਿਆ ਫੇਰ ਉਠਿਆ, ਇਥੋਂ ਤਕ ਕਿ ਉਸ ਦੇ ਸਿਰ ਚੋਂ ਲਹੂ ਵਹਿ ਤੁਰਿਆ। ਇਕ ਦਮ ਮੇਰੇ ਅੰਦਰ ਇਕ ਹਿਲਜੁਲ ਪੈਦਾ ਹੋ ਗਈ। ਮੈਂ ਵਧ ਕੇ ਡੰਡਾ ਖੋਹਣਾ ਚਾਹਿਆ। ਪਰ ਜ਼ਾਲਮ ਨੇ ਮੇਰੀ ਖੱਬੀ ਗੱਲ, ਉਤੇ ਏਨੇ ਜ਼ੋਰ ਨਾਲ ਥੱਪੜ ਮਾਰਿਆਂ ਕਿ ਮੇਰੀਆਂ ਭੁੱਬਾਂ ਨਿਕਲ ਗਈਆਂ ਅਤੇ ਕੁਟਾਪਾ ਚੜ੍ਹਨ ਲੱਗਾ। ਪਰ ਸਾਹਮਣਿਉਂ ਹੀ ਪੁਲਸ ਦੇ ਬੰਗਲੇ ਚੋਂ ਇਕ ਗੋਰਾ ਸਾਰਜੈਂਟ ਫੁਰਤੀ ਨਾਲ ਨਿਕਲਿਆ ਅਤੇ ਹੈੱਡ-ਕਾਂਸਟੇਬਲ ਕੋਲੋਂ ਡੰਡਾ ਖੋਹ ਲਿਆ, ਉਹਨੂੰ ਝਾੜ ਪਾਈ। ਹੁਣ ਸੜਕ 'ਤੇ ਅਸੀਂ ਦੋਵੇਂ ਰਹਿ ਗਏ। ਪਰ ਦੋਵੇਂ ਇਕ ਦੂਜੇ ਤੋਂ ਅਜਨਬੀ। ਉਸ ਦੇ ਪਿੰਡੇ ਉਤੇ ਕਾਫੀ ਚੋਟਾਂ ਆਈਆਂ ਸਨ ਅਤੇ ਮੱਥੇ ਦੇ ਖੱਬੇ ਪਾਸੇ ਇਕ ਜ਼ਖਮ ਬਣ ਗਿਆ ਸੀ। ਮੇਰੀ ਖੱਬੀ ਗੱਲ੍ਹ ਸੁੱਜ ਗਈ। ਦੰਦਾਂ ਵਿਚ ਹਲਕਾ ਹਲਕਾ ਦਰਦ ਹੋਣ ਲੱਗਾ। ਨਕਸੀਰ ਫੁਟੀ ਅਤੇ ਕਮੀਜ਼ ਉਤੇ ਲਹੂ ਦੀਆਂ ਧਾਰੀਆਂ ਬਣ ਗਈਆਂ। ਇਸ ਤਰ੍ਹਾਂ ਸਾਡੀ ਇਕ ਦੂਜੇ ਨਾਲ ਜਾਣ-ਪਛਾਣ ਹੋ ਗਈ। ਉਸਨੂੰ ਇਹ ਜਾਣ ਕੇ ਕੁਝ ਹੈਰਾਨੀ ਹੋਈ ਕਿ ਮੈਂ ਮੁਸਲਮਾਨ ਹਾਂ। ਉਹ ਡੀ. ਏ. ਵੀ. ਹਾਈ ਸਕੂਲ ਲਾਹੌਰ ਵਿਚ ਨੌਵੀਂ ਜਮਾਤ ਦਾ ਵਿਦਿਆਰਥੀ ਸੀ। ਨਾਂ ਓਮ ਪ੍ਰਕਾਸ਼ ਸੀ ਅਤੇ ਪਿਤਾ ਦਾ ਨਾਂ ਦੌਲਤ ਰਾਮ। ਦੌਲਤ ਰਾਮ ਅਨਾਰਕਲੀ ਵਿਚ ਸ਼ਰਾਬ ਦਾ ਠੇਕੇਦਾਰ ਸੀ। ਇਨਸਾਨ ਜ਼ਿੰਦਗੀ ਵਿਚ ਬਹੁਤ ਸਾਰੇ ਖੂਬਸੂਰਤ ਚਿਹਰੇ ਵੇਖਦਾ ਹੈ। ਪਰ ਓਮ ਸੱਚਮੁਚ ਲਛਮਣ ਤੇ ਰਾਮ ਦਾ ਅਕਸ ਸੀ। ਚੰਗੇ ਭਾਗਾਂ ਨੇ ਸਾਨੂੰ ਅਚਾਨਕ ਮਿਲਾਇਆ। ਉਹਨੇ ਅਤੇ ਮੈਂ ਬੰਗਾਲੀ ਮੁਹੱਲੇ ਦੇ ਬਾਹਰ ਥੜ੍ਹੇ ਤੇ ਬਹਿ ਕੇ 'ਬਾਲ ਭਾਰਤ ਸਭਾ ਦੀ ਨੀਂਹ ਰੱਖੀ। ਮੋਚੀ ਦਰਵਾਜ਼ੇ ਦੇ ਬਾਹਰ ਬਾਗ ਵਿਚ ਇਕ ਕੈਂਪ ਲਾਇਆ। ਉਹ ਪ੍ਰਧਾਨ ਬਣਿਆ, ਮੈਂ ਸਕੱਤਰ। ਅੱਗੇ ਚਲਕੇ ਇਹ ਨਕਸ਼ਾ ਕੁਝ ਤੋਂ ਕੁਝ ਹੋ ਗਿਆ।'

ਓਮ ਖੁਸ਼-ਆਵਾਜ਼ ਸੀ। ਆਮ ਤੌਰ ਤੇ ਜਲਸਿਆਂ ਵਿਚ ਨਜ਼ਮਾਂ ਪੜ੍ਹਦਾ ਅਤੇ ਸਲਾਹਿਆ ਜਾਂਦਾ। ਕਦੇ ਕਦਾਈਂ ਤਕਰੀਰ ਵੀ ਕਰ ਲੈਂਦਾ—ਤਕਰੀਰਾਂ ਰਸਮੀ ਹੁੰਦੀਆਂ, ਅੰਗਰੇਜ਼ ਜ਼ਾਲਮ ਹਨ। ਬਦੇਸ਼ੀ ਰਾਜ ਖਤਮ ਕਰੋ। ਅਸੀਂ ਗਣਰਾਜ ਚਾਹੁੰਦੇ ਹਾਂ। ਖੱਦਰ ਪਾਓ। ਮਹਾਤਮਾ ਗਾਂਧੀ ਦੀ ਜੈ ਆਦਿ। ਉਸ ਦੀ ਚਮੜੀ ਵਿਚ ਜਰਾ ਜਿੰਨਾ ਵੀ ਡਰ

ਨਹੀਂ ਸੀ। ਲੋਕ ਅਸ਼ੀਰਵਾਦ ਦਿੰਦੇ। ਉਹ ਦਿਨਾਂ ਵਿਚ ਹੀ ਬਚਿਆਂ ਦਾ ਲੀਡਰ ਹੋ ਗਿਆ।

ਏਧਰ ਦੋ ਚਾਰ ਦਿਨਾਂ ਵਿਚ ਕਾਂਗਰਸ ਨੂੰ ਖਿਲਾਫ ਕਾਨੂੰਨ ਕਰਾਰ ਦੇ ਦਿਤਾ ਗਿਆ। ਨੌਜਵਾਨ ਭਾਰਤ ਸਭਾ ਤੇ ਵੀ ਇਹੋ ਬੀਤੀ। ਵੱਡੇ-ਵੱਡੇ ਵੱਡੇ ਲੀਡਰ ਖੁਦਾ ਦੇ ਹਜ਼ਾਰ ਹਾ ਬੰਦਿਆਂ ਨੂੰ ਨਾਲ ਲੈ ਕੇ ਜੇਲ੍ਹ ਚਲੇ ਗਏ। ਬਾਲ ਭਾਰਤ ਸਭਾ ਦਾ ਕੈਂਪ ਸੱਤਾਂ ਦਸਾਂ ਦਿਨਾਂ ਵਿਚ ਹੀ ਪੁਰ ਰੌਣਕ ਹੋ ਗਿਆ। ਬਚਿਆਂ ਦੀ ਇਕ ਡਾਰ ਜਮ੍ਹਾਂ ਹੋ ਗਈ। ਲੰਗਰ ਖੁਲ੍ਹ ਗਿਆ। ਲੋਕਾਂ ਨੇ ਏਨੀ ਖੁਸ਼ਦਿਲੀ ਨਾਲ ਦਾਨ ਦਿਤਾ ਕਿ ਦਾਤਾਂ ਨੂੰ ਸਾਂਭਣਾ ਕਠਿਨ ਹੋ ਗਿਆ। ਘਿਓ, ਦੁਧ, ਦਹੀਂ, ਚੌਲ, ਆਟਾ, ਸਬਜ਼ੀ, ਫਲ, ਰੁਪਏ ਸਵੇਰੇ-ਸ਼ਾਮ ਮੀਂਹ ਵਾਂਗ ਵਸਦੇ ਅਤੇ ਇਸ ਵਰਖਾ ਨਾਲ ਹੀ ਕਈ ਮਹਾਸ਼ੇ ਜੋ ਬਚਿਆਂ ਦੇ ਕਸਟੋਡੀਅਨ ਹੋ ਕੇ ਆ ਬਰਾਜੇ ਸਨ, ਪ੍ਰਚੂਨ ਫਰੋਸ਼ ਤੋਂ ਥੋਕ-ਫਰੋਸ਼ ਹੋ ਗਏ। ਕੈਂਪ ਵਿਸ਼ਾਲ ਹੁੰਦਾ ਗਿਆ। ਮੁਸਲਮਾਨ ਅਸੀਂ ਤਿੰਨ ਹੀ ਸਾਂ। ਮੈਂ ਨਜ਼ੀਰ ਅਤੇ ਸ਼ਹਾਬੁਦੀਨ। ਨਜ਼ੀਰ ਦੇ ਵਾਲਦ ਮਜ਼ਾਜਣ ਕਾਂਗਰਸੀ ਸਨ। ਮੈਂ ਸਥਿਤੀ ਦੀ ਬਦੌਲਤ ਇਨਕਲਾਬੀ ਹੋ ਗਿਆ। ਸ਼ਹਾਬਦੀਨ ਕੈਂਪ ਦੇ ਨੇੜੇ ਹੀ ਗਣਪਤ ਰੋਡ ਤੇ ਰਹਿੰਦਾ ਸੀ। ਅਨਪੜ੍ਹ ਹੋਣ ਦੇ ਬਾਵਜੂਦ ਪੰਜਾਬੀ ਸ਼ੇਅਰ ਕਹਿ ਲੈਂਦਾ ਅਤੇ ਖੁਸ਼ ਅਵਾਜ਼ ਸੀ। ਉਸ ਦਾ ਵੱਡਾ ਭਰਾ ਚਿੱਕਾਂ ਬਨਾਉਣ ਦੀ ਦੁਕਾਨ ਕਰਦਾ। ਦੋਵੇਂ ਖਾਕ ਰੋਬ ਮੁਸਲਮਾਨ ਹੋਏ ਸਨ। ਪੰਜਾਬ ਵਿਚ ਉਹਨਾਂ ਨੂੰ ਮੁਸੱਲੀ ਕਹਿੰਦੇ ਸਨ। ਉਹ ਇਕ ਅਜਿਹੇ ਸਾਹਬ ਦੇ ਕਿਰਾਏਦਾਰ ਸਨ ਜੋ ਚੰਗੀ ਹੈਸੀਅਤ ਦਾ ਮਾਲਕ ਸੀ ਅਤੇ ਪੁਲਸ ਦਾ ਸਤਿਕਾਰਤ ਅਤੇ ਭਰੋਸੇਯੋਗ ਵੀ। ਗਰੀਬਾਂ ਦਾ ਮੁਹੱਲਾ ਸੀ ਅਤੇ ਉਹ ਸਾਰੇ ਲੋਕ ਉਸਦੀ ਜਾਇਦਾਦ ਸਨ। ਇਹ ਸ਼ਾਮ ਹੁੰਦੇ ਹੀ ਆਪਣੀ ਚਾਰਪਾਈ ਬਜ਼ਾਰ ਦੀ ਨੁੱਕਰ 'ਤੇ ਡਾਹ ਕੇ ਬਹਿ ਜਾਂਦਾ। ਦੋ ਚਾਰ ਹਵਾਰੀ ਜਮ੍ਹਾਂ ਹੁੰਦੇ। ਗੱਪਾਂ ਮਾਰੀਆਂ ਜਾਂਦੀਆਂ। ਝੂਠ ਚੱਲਦਾ, ਗਾਲ੍ਹਾਂ ਬਕਦੇ ਅਤੇ ਜੋ ਲੋਕ ਕੈਦ ਹੋ ਰਹੇ ਸਨ ਉਨ੍ਹਾਂ ਦੀ ਨਿੰਦਿਆ ਕੀਤੀ ਜਾਂਦੀ। ਇਸ ਸਾਹਿਬ ਨੇ ਸ਼ਹਾਬੁਦੀਨ ਨੂੰ ਚਿੱਕਾਂ ਦੀ ਦੁਕਾਨ ਤੋਂ ਚੁਕਿਆ ਅਤੇ ਸਰਕਾਰੀ ਚੁੱਕ 'ਤੇ ਬਾਲ ਭਾਰਤ ਸਭਾ ਵਿਚ ਭੇਜ ਦਿਤਾ। ਸ਼ਹਾਬੁਦੀਨ ਨੇ ਮੁਖ਼ਬਰੀ ਸ਼ੁਰੂ ਕੀਤੀ ਅਤੇ ਨਫ਼ਸ ਦੀ ਖੁਰਾਕ ਚੁਣਦਾ ਰਿਹਾ ਅਤੇ ਕਈ ਬੱਚਿਆਂ ਨੂੰ ਅਵਾਰਾ ਕੀਤਾ। ਜਦੋਂ ਬਾਲ ਭਾਰਤ ਸਭਾ ਖੇਰੂੰ ਖੇਰੂੰ ਹੋ ਗਈ ਅਤੇ ਸਹਾਬੁਦੀਨ ਦਾ ਭਾਂਡਾ ਭੱਜ ਗਿਆ ਤਾਂ ਉਸ ਬਜ਼ੁਰਗ ਨੂੰ ਸਾਲਾਰ ਬਣਾ ਕੇ ਮੁਸਲਮਾਨ ਨੌਜੁਆਨਾਂ ਦਾ ਕਿ ਟੋਲਾ ਤਿਆਰ ਕੀਤਾ, ਜਿਸ ਵਿਚ ਲਗਪਗ ਸੱਭੇ ਚੰਗੜ ਜਾਂ ਮੁਸੱਲੀ ਸਨ। ਇਸ ਟੋਲੇ ਦਾ ਕੰਮ ਇਹ ਸੀ ਕਿ ਜਿਥੇ ਹਿੰਦੂ ਵਿਦਿਆਰਥੀ ਜਾਂ ਹਿੰਦੂ ਲੜਕੀਆਂ ਪਿਕਟਿੰਗ ਕਰਦੀਆਂ ਉਥੇ ਇਹ ਲੋਕ ਪੁਲਸ ਦੇ ਇਮਦਾਦੀ ਹੁੰਦੇ ਜਾਂ ਫਿਰ ਸ਼ਹਾਬੁਦੀਨ ਨਾਲ ਇਸ ਕਿਸਮ ਦੇ ਗੰਦੇ ਗੀਤ ਗਾਉਂਦੇ ਫਿਰਦੇ ਕਿ ਸ਼ਰੀਫ਼ ਲੋਕ ਕੰਨਾਂ ਵਿਚ ਉਂਗਲੀਆਂ ਪਾ ਲੈਂਦੇ। ਇਹਨਾਂ ਗੀਤਾਂ ਦਾ ਲੁਕਵਾਂ ਅਰਥ ਇਹ ਸੀ—"ਇਹ ਹਯਾ-ਫ਼ਰੋਸ਼ ਲੜਕੀਆਂ ਅਤੇ ਖ਼ੁਦ-ਫ਼ਰੋਸ਼ ਲੜਕੇ ਖੱਦਰ ਪਹਿਨਕੇ ਇਨਕਲਾਬ ਮੰਗ ਰਹੇ ਹਨ"। ਇਹ ਉਸ ਜ਼ਮਾਨੇ ਦਾ ਜ਼ਿਕਰ ਹੈ ਜਦੋਂ ਮੁਸਲਮਾਨਾਂ ਦੀ ਆਪਣੀ ਕਿਸੇ ਤਹਿਰੀਕ ਦਾ ਨਾਂਅ-ਨਿਸ਼ਾਨ ਤੱਕ ਨਹੀਂ ਸੀ ਅਤੇ ਨਾ ਜੱਦੀ-ਪੁਸ਼ਤੀ ਵਫ਼ਾਦਾਰ ਉਹਨਾਂ ਨੂੰ ਇਸ ਤਰ੍ਹਾਂ ਵਰਤਦੇ ਸਨ।

ਇਕ ਦਿਨ ਪਹੁ-ਫੁਟਾਲੇ ਤੋਂ ਕੁਝ ਹੀ ਪਹਿਲਾਂ ਓਮ ਅਤੇ ਨਜ਼ੀਰ ਮੇਰੇ ਘਰ ਪੁਜੇ। ਮੈਂ ਘਰ ਦੇ ਵੇਹੜੇ ਵਿਚ ਸੌਂ ਰਿਹਾ ਸਾਂ। ਮੇਰੇ ਵਾਲਾਂ ਨੂੰ ਸੁਆਰਦੇ ਹੋਏ ਨਜ਼ੀਰ ਨੇ ਝੰਜੋੜਿਆ :

ਉੱਠ ਜਾਗ ਵਤਨ ਦਿਆ ਸ਼ੇਰਾ,
ਘਰ ਲੁੱਟਿਆ ਫ਼ਰੰਗੀਆਂ ਤੇਰਾ।

ਮੈਂ ਹੜਬੜਾਕੇ ਉਠ ਬੈਠਿਆ। ਪਤਾ ਲਗਾ ਕਿ ਰਾਤ ਦੋ-ਢਾਈ ਵਜੇ ਨੱਥੂ ਰਾਮ ਸਿਟੀ ਮੈਜਿਸਟਰੇਟ ਨੇ ਸਾਰਾ ਕੈਂਪ ਚੁਕਾ ਦਿਤਾ ਹੈ। ਪੁਲਸ ਹਰ ਚੀਜ਼ ਚੁਕ ਕੇ ਲੈ ਗਈ ਹੈ—ਤੰਬੂ, ਕਨਾਤਾਂ, ਛੋਲਦਾਰੀਆਂ, ਖਾਣ-ਪੀਣ ਦੀਆਂ ਚੀਜ਼ਾਂ, ਝੰਡੇ ਆਦਿ—ਗੱਲ ਕੀ ਇਕ ਸਪਾਟ ਮੈਦਾਨ ਰਹਿ ਗਿਆ ਹੈ। ਵਲੰਟੀਅਰਾਂ ਨੇ ਮਜ਼ਾਹਮਤ ਕੀਤੀ। ਪੁਲਸ ਨੇ ਗ੍ਰਿਫ਼ਤਾਰ ਕਰ ਲਿਆ। ਇਕ ਦਿਨ ਪਹਿਲਾਂ ਕੈਂਪ ਚੁਕ ਲੈਣ ਦਾ ਨੋਟਿਸ ਮਿਲਿਆ ਸੀ ਅਤੇ ਮੈਂ ਜਨਰਲ ਸਕੱਤਰ ਦੀ ਹੈਸੀਅਤ ਵਿਚ ਉਸ ਉਤੇ ਦਸਤਖਤ ਕੀਤੇ ਸਨ। ਨਤੀਜਾ ਇਹੋ ਹੋਣਾ ਸੀ।

ਏਧਰ ਮੌਕੇ ਤੇ ਸੈਆਂ ਵਿਦਿਆਰਥੀ ਜਮ੍ਹਾਂ ਹੋ ਗਏ। ਦੁਬਾਰਾ ਕੈਂਪ ਲਾਉਣ ਦਾ ਐਲਾਨ ਕੀਤਾ। ਛੋਟੀਆਂ ਛੋਟੀਆਂ ਟੋਲੀਆਂ ਬਣਾ ਦਿਤੀਆਂ, ਜੋ ਏਧਰ ਓਧਰ ਨਿਕਲ ਗਈਆਂ। ਸ਼ਾਮ ਤਕ ਤਿੰਨ ਚਾਰ ਹਜ਼ਾਰ ਰੁਪਿਆ ਜਮ੍ਹਾਂ ਹੋ ਗਿਆ। ਹਿੰਦੂ ਔਰਤਾਂ ਨੇ ਘਿਓ, ਚਾਵਲ, ਆਟਾ, ਮਠਿਆਈ ਦੇ ਢੇਰ ਲਾ ਦਿਤੇ। ਸੂਰਜ ਡੁੱਬਣ ਤੋਂ ਪਹਿਲਾਂ ਇਕ ਮੇਲਾ ਜਿਹਾ ਲਗ ਗਿਆ। ਤੰਬੂ, ਕਨਾਤਾਂ, ਛੋਲਦਾਰੀਆਂ ਉਸੇ

ਤਰ੍ਹਾਂ ਨਸਬ ਹੋ ਗਈਆਂ। ਗੱਲ ਕੀ ਇਕ ਆਸ਼ਰਮ ਜਿਹਾ ਬਣ ਗਿਆ। ਪਹਿਲਾਂ ਨਾਲੋਂ ਵਲੰਟੀਅਰਾਂ ਦਾ ਪਹਿਰਾ ਵੀ ਮਜ਼ਬੂਤ ਕਰ ਦਿਤਾ ਗਿਆ।

ਨੱਥੂ ਰਾਮ ਕਾਂਸਟੇਬਲ ਤਰੱਕੀ ਕਰਕੇ ਸਿਟੀ ਮੈਜਿਸਟਰੇਟ ਦੇ ਅਹੁਦੇ ਤਕ ਪਹੁੰਚਿਆ ਸੀ। ਸ਼ੁਰੂ ਸ਼ੁਰੂ ਵਿਚ ਉਸਨੇ ਸਿੱਖਾਂ ਦੇ ਮੋਰਚੇ ਉਤੇ ਸਿਤਮ ਢਾਏ ਸਨ। ਉਥੋਂ ਉਹਦੀ ਤਰੱਕੀ ਦਾ ਰਾਹ ਖੁਲ੍ਹਿਆ ਅਤੇ ਇਥੋਂ ਤਕ ਪਹੁੰਚਿਆ। ਹੁਣ ਸਿਟੀ ਮੈਜਿਸਟਰੇਟ ਦੀ ਹੈਸੀਅਤ ਵਿਚ ਉਸਨੇ ਕਾਂਗਰਸ ਦੀ ਸਥਾਨਕ ਤਹਿਰੀਕ ਨੂੰ ਕੁਚਲਣ ਦੀ ਪੱਕੀ ਧਾਰ ਰੱਖੀ ਸੀ। ਔਰਤਾਂ, ਬੱਚਿਆਂ, ਨੌਜਵਾਨਾਂ ਦੇ ਵਖ ਵਖ ਮੁਜ਼ਾਹਰਿਆਂ ਉਤੇ ਲਾਠੀਚਾਰਜ ਕਰਵਾਉਣਾ ਉਸ ਦਾ ਨੇਮ ਹੋ ਗਿਆ। ਲਾਹੌਰ ਸੀ ਕਿ "ਨੱਥੂ ਰਾਮ ਹਾਏ ਹਾਏ", "ਟੋਡੀ ਬੱਚਾ ਹਾਏ ਹਾਏ" ਦੇ ਨਾਹਰਿਆਂ ਨਾਲ ਗੂੰਜ ਰਿਹਾ ਸੀ ਅਤੇ ਇਉਂ ਜਿਵੇਂ ਲਾਹੌਰ ਵਾਲਿਆਂ ਦਾ ਨਿੱਤ ਦਾ ਮੁਹਾਵਰਾ ਹੋ ਗਿਆ ਸੀ। ਜਿਸ ਦਿਨ ਕੈਂਪ ਲੁੱਟਿਆ ਗਿਆ, ਹਜ਼ਾਰਾਂ ਔਰਤਾਂ ਨੇ ਕਚਹਿਰੀ ਦੇ ਬਾਹਰ ਨੱਥੂ ਰਾਮ ਦਾ ਸਿਆਪਾ ਕੀਤਾ। ਨੱਥੂ ਰਾਮ ਬੜਾ ਹੀ ਖੁੰਦਕੀ ਅਤੇ ਵਫ਼ਾਦਾਰ ਸੀ। ਉਹ ਅੰਗਰੇਜ਼ਾਂ ਲਈ ਜਾਨ ਦੇ ਸਕਦਾ ਸੀ, ਪਰ ਉਹਨਾਂ ਦੇ ਖਿਲਾਫ ਨਾਅਰਾ ਸੁਣਨ ਲਈ ਤਿਆਰ ਨਹੀਂ ਸੀ। ਆਪਣੇ ਖਿਲਾਫ ਗਾਲੀਆਂ ਦੀ ਵਾਛੜ ਵਿਚ ਵੀ ਹੱਸਦਾ ਰਿਹਾ। ਕੁੜੀਆਂ ਸਿਆਪਾ ਕਰ ਰਹੀਆਂ ਸਨ, ਮੁੰਡੇ ਗਾਲ੍ਹਾਂ ਕੱਢ ਰਹੇ ਸਨ...ਪਰ ਉਹ ਸਭ ਕੁਝ ਹਜ਼ਮ ਕਰਨ ਦਾ ਆਦੀ ਹੋ ਗਿਆ ਸੀ। ਅਗਲੇ ਦਿਨ ਵੀ ਠੀਕ ਆਪਣੇ ਸਮੇਂ ਤੇ ਪੁਲਸ ਦੀ ਧਾੜ ਲੈ ਕੇ ਉਸ ਛਾਪਾ ਮਾਰਿਆ। ਕੈਂਪ ਉਜਾੜ ਦਿਤਾ। ਜਿਹੜੇ ਵਲੰਟੀਅਰਾਂ ਨੇ ਦਖਲ ਦਿਤਾ ਉਹਨਾਂ ਨੂੰ ਬੁਰੀ ਤਰ੍ਹਾਂ ਮਾਰਿਆ ਕੁੱਟਿਆ, ਬਲਕਿ ਕਈ ਖੂਬਸੂਰਤ ਮੁੰਡਿਆਂ ਦੀਆਂ ਗੱਲ੍ਹਾਂ ਨੂੰ ਏਨੀ ਜ਼ੋਰ ਨਾਲ ਕੱਟਿਆ ਕਿ ਡੂੰਘ ਪੈ ਗਏ। ਚਾਰੇ ਪਾਸੇ ਹਨੇਰਾ, ਸਿਪਾਹੀ ਲੁੱਟ ਰਹੇ ਸਨ ਅਤੇ ਕੈਂਪ ਲੁੱਟਿਆ ਜਾ ਰਿਹਾ ਸੀ। ਉਸ ਦਿਨ ਵੀ ਪਹੁ ਫੁਟਣ ਤੋਂ ਪਹਿਲਾਂ ਪਹਿਲਾਂ ਸਭ ਕੁਝ ਲੈ ਗਏ। 'ਬਾਲ ਭਾਰਤ ਸਭਾ' ਖਿਲਾਫ ਕਾਨੂੰਨ ਕਰਾਰ ਦੇ ਦਿਤੀ ਗਈ। ਸਵੇਰ ਹੋਈ ਤਾਂ ਮੁਜ਼ਾਹਰੇ ਸ਼ੁਰੂ ਹੋ ਗਏ। ਪੁਲਸ ਓਮ ਦੇ ਪਿੱਛੇ ਸੀ, ਉਸ ਨੂੰ ਜਲੂਸ ਵਿਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ।

ਮੈਂ, ਕੰਵਰ ਸੈਨ ਅਤੇ ਜੀਆ ਲਾਲ ਘਰ ਵਿਚ ਬੈਠੇ ਸੋਚ ਰਹੇ ਸਾਂ ਕਿ ਹੁਣ ਕੀ ਕਰਨਾ ਚਾਹੀਦਾ ਹੈ? ਤਜਰਬਾ ਸੀ ਨਹੀਂ। ਨੱਥੂ ਰਾਮ ਨੂੰ ਧਮਕੀ ਪੱਤਰ ਲਿਖਣੇ ਸ਼ੁਰੂ ਕੀਤੇ। ਓਮ ਪ੍ਰਕਾਸ਼ ਬਾਰੇ ਪਤਾ ਨਾ ਲਗ ਸਕਿਆ ਕਿ ਪੁਲਸ ਕਿਥੇ ਲੈ ਗਈ ਹੈ। ਉਸ ਦੇ ਮਾਤਾ ਪਿਤਾ ਵੀ ਸਖਤ ਪਰੇਸ਼ਾਨ ਸਨ। ਅਗਲੇ ਈ ਦਿਨ ਜਾਂ ਇਕ ਦੋ ਦਿਨ ਦੇ ਵਕਫ਼ੇ ਪਿਛੋਂ ਓਮ ਮੇਰੇ ਕੋਲ ਆਇਆ ਅਤੇ ਘਰੋਂ ਉਠਾ ਕੇ ਮੈਨੂੰ ਬਾਹਰ ਲੈ ਗਿਆ। ਉਸ ਦਾ ਚਿਹਰਾ ਉਤਰਿਆ ਹੋਇਆ ਸੀ। ਗੱਲ੍ਹਾਂ 'ਤੇ ਦੰਦੀਆਂ ਦੇ ਬਹੁਤ ਸਾਰੇ ਨਿਸ਼ਾਨ ਸਨ। ਹੋਠਾਂ ਤੇ ਵੀ ਵੀਹਾਂ ਜ਼ਖ਼ਮ ਸਨ।

ਅਸੀਂ ਦੋਵੇਂ ਐਸ.ਪੀ.ਐਸ. ਦੇ ਹਾਲ ਦੇ ਪਿਛਲੇ ਬਗੀਚੇ ਵਿਚ ਚਲੇ ਗਏ ਅਤੇ ਉਥੇ ਦਰਖਤਾਂ ਦੇ ਝੁੰਡ ਵਿਚ ਚਲੇ ਗਏ। ਓਮ ਨੇ ਮੇਰੇ ਗੋਡੇ 'ਤੇ ਆਪਣਾ ਸਿਰ ਰੱਖ ਦਿਤਾ। ਦਿਲ ਉਸਦਾ ਨਿਢਾਲ ਹੋ ਰਿਹਾ ਸੀ। ਕਹਿਣ ਲਗਾ—"ਪਤਾ ਨਹੀਂ ਸੀ ਪੁਲੀਸ ਏਨੀ ਜ਼ਲੀਲ ਹੋ ਸਕਦੀ ਹੈ।" ਆਪਣੀ ਕੰਬਾ ਦੇਣ ਵਾਲੀ ਵਾਰਤਾ ਸ਼ੁਰੂ ਕੀਤੀ ਤਾਂ ਉਸ ਦੀਆਂ ਹਰਨੋਟੀਆਂ ਅੱਖਾਂ ਵਿਚ ਅੱਥਰੂਆਂ ਦੀ ਝੜੀ ਲਗ ਗਈ। ੧੯ ਵਰ੍ਹਿਆਂ ਦਾ ਇਹ ਖੂਬਸੂਰਤ ਖਿਡਾਉਣਾ ਜਿਸਦਾ ਸ਼ੀਸ਼ਾ ਚਕਨਾਚੂਰ ਹੋ ਗਿਆ ਸੀ। ਕ੍ਰਿਸ਼ਨ ਦੀ ਬੰਸਰੀ ਦੀਆਂ ਸੁਰਾਂ ਨਾਲ ਉਸਦਾ ਬਦਨ ਬਣਿਆ ਸੀ। ਪਰ ਅੱਜ ਇਹ ਸੁਰ ਟੁਟ ਗਏ ਸਨ। ਉਸ ਨੇ ਆਪਣਾ ਪਜਾਮਾ ਵਿਖਾਇਆ ਜੋ ਖੂਨ ਨਾਲ ਲੱਥਪੱਥ ਸੀ। ਫੇਰ ਉਸ ਨੇ ਕਿਹਾ, "..ਤੁਸੀਂ ਮੇਰੇ ਭਰਾ ਹੋ, ਮੈਂ ਤੁਹਾਡੇ ਤੋਂ ਛੁਪਾਉਣਾ ਨਹੀਂ ਚਾਹੁੰਦਾ...ਅਹਿ ਵੇਖੋ ਮੇਰੀ ਪਖ਼ਾਨੇ ਵਾਲੀ ਥਾਂ ਜ਼ਖ਼ਮ ਹੀ ਜ਼ਖ਼ਮ ਹਨ। ...ਪਹਿਲਾ ਸ਼ਿਕਾਰੀ ਕੋਤਵਾਲ ਸੀ...ਫੇਰ ਇਕ ਦਰਜਨ ਗੁੰਡੇ ਜੋ ਰਾਤ ਭਰ ਮੇਰੇ ਮੂੰਹ ਅਤੇ ਮੇਰੀ ਪਖ਼ਾਨੇ ਵਾਲੀ ਥਾਂ ਨੂੰ ਗਿਰ੍ਹਾ ਲਾਉਂਦੇ ਰਹੇ.. ਜਦੋਂ ਉਹਨਾਂ ਦੀਆਂ ਹਿੰਮਤਾਂ ਥੱਕ ਗਈਆਂ ਤਾਂ ਤਰੰਗਾ ਫੂਕ ਕੇ ਉਸ ਦੀ ਸਵਾਹ ਮੇਰੇ ਜ਼ਖ਼ਮਾਂ ਤੇ ਰੱਖ ਦਿਤੀ....."। ਇਹ ਕਹਿ ਕੇ ਉਸ ਦੀਆਂ ਅੱਖਾਂ ਵਿਚ ਬਦਲੀਆਂ ਸਿਮਟ ਆਈਆਂ ਅਤੇ ਉਹ ਜ਼ਬਤ ਤੋਂ ਬਾਹਰ ਹੋ ਗਿਆ। ਉਸਨੇ ਕਿਹਾ:

"..ਭਰਾਵਾ, ਮੇਰਾ ਜੀਅ ਉਚਾਟ ਹੋ ਗਿਆ.. ਹੁਣ ਮੈਂ ਜਿਊਣਾ ਨਹੀਂ ਚਾਹੁੰਦਾ.. ਇਸ ਤੋਂ ਮੌਤ ਚੰਗੀ। ...ਅਹਿ ਲੈ ਮੇਰੀ ਕਲਮ, ਮੇਰੀ ਆਖ਼ਰੀ ਨਿਸ਼ਾਨੀ ਹੈ।... ਇਸ ਘਟਨਾ ਦਾ ਕਿਸੇ ਹੋਰ ਕੋਲ ਜ਼ਿਕਰ ਨਹੀਂ ਕੀਤਾ, ਸਿਰਫ ਤੈਨੂੰ ਇਹ ਕਹਾਣੀ ਸੁਣਾ ਰਿਹਾ ਹਾਂ......।" ਫੇਰ

ਉਸ ਨੇ ਇਕ ਲੰਮੀ ਜਿਹੀ ਆਹ ਭਰੀ ਅਤੇ ਰੁਕਦੇ ਰੁਕਦੇ ਬੋਲਿਆ, "...ਮੈਨੂੰ ਕਾਫ਼ਰ ਬੱਚਾ ਕਹਿਕੇ... ਆਪਣੇ ਨਫ਼ਜ਼ ਦੀ... ਗ਼ਜ਼ਾ ਬਣਾਇਆ ਹੈ।"

ਓਮ ਦੀਆਂ ਇਹਨਾਂ ਗੱਲਾਂ ਨੇ ਮੈਨੂੰ ਡਰਾ ਦਿਤਾ, ਮੈਂ ਕੰਬ ਉਠਿਆ, ਆਪ ਵੀ ਬੇਅਖਤਿਆਰ ਹੋ ਕੇ ਰੋਣ ਲੱਗਾ। ਸੰਨਾਟੇ ਅਤੇ ਏਕਾਂਤ ਵਿਚ ਅਸੀਂ ਦੋ ਅਨਾੜੀ ਰੋ ਰਹੇ ਸਾਂ। ੧੯ ਵਰ੍ਹਿਆਂ ਦੀ ਉਮਰ ਹੀ ਕੀ ਹੁੰਦੀ ਹੈ। ਕਿੰਨੀ ਹੀ ਦੇਰ ਤਕ ਅਸੀਂ ਰੋਂਦੇ ਰਹੇ। ਅਖੀਰ ਮੈਂ ਉਸਨੂੰ ਘਰ ਛਡ ਆਇਆ। ਪਰ ਉਹ ਇਕ ਮੁਰਝਾਇਆ ਹੋਇਆ ਫੁਲ ਸੀ, ਜਿਸ ਦੀਆਂ ਪੱਤੀਆਂ ਦੇ ਰੇਸ਼ੇ ਸੁਕ ਗਏ ਸਨ।

ਘਰ ਪਰਤਿਆ ਤਾਂ ਦਾਦੀ ਅੰਮਾਂ ਨੇ ਦਸਿਆ ਕਿ ਨਜ਼ਾਮ (ਮੇਰੇ ਵਾਲਦ) ਨੂੰ ਪੈਸਾ ਅਖਬਾਰ ਚੌਕੀ ਵਿਚ ਥਾਣੇ-ਦਾਰ ਨੇ ਬੁਲਾਇਆ ਹੈ। ਮੈਂ ਸਹਿਮ ਜਿਹਾ ਗਿਆ। ਅਜੇ ਸੋਚ ਹੀ ਰਿਹਾ ਸਾਂ ਕਿ ਵਾਲਦ ਆ ਗਏ। ਉਹਨਾਂ ਦੇ ਨਾਲ ਜਲਾਲੁਦੀਨ ਮਲਕ ਅਤੇ ਹਸਨ ਅਲੀ ਸਈਦ ਪੁਲਸ ਦਾ ਮੁਅਤਮਦ (ਭਰੋਸੇ ਯੋਗ) ਅਤੇ ਮੁਖਬਰ ਦੋਵੇਂ ਸਨ। ਇਕ ਹੈੱਡ ਕਾਂਸਟੇਬਲ ਵੀ ਨਾਲ ਸੀ। ਵਾਲਦ ਨੇ ਆਓ ਵੇਖਿਆ ਨਾ ਤਾਓ ਬੇਤਹਾਸ਼ਾ ਕੁਟਣਾ ਸ਼ੁਰੂ ਕਰ ਦਿਤਾ। ਜੁੱਤੇ, ਮੁੱਕੇ, ਥੱਪੜ, ਠੁੱਡੇ, ਇੱਟਾਂ, ਰੋੜੇ, ਧੌਂਕਨੀ, ਚਿਮਟਾ, ਗੱਲ ਕੀ ਅੱਧੇ ਘੰਟੇ ਤਕ ਪਿਟਾਈ ਹੁੰਦੀ ਰਹੀ। ਸਿਰ ਫਟ ਗਿਆ, ਚਿਹਰੇ ਤੇ ਜ਼ਰਬ ਆ ਗਈ, ਅੱਖ ਜ਼ਖਮੀ ਹੋ ਗਈ, ਕੂਹਣੀਆਂ ਉੱਤੇ ਖਰਾਸ਼ਾਂ ਨਾਲ ਚਟਾਕ ਪੈ ਗਏ। ਜੋੜ ਜੋੜ ਦੁਖਣ ਲੱਗਾ। ਪੁਲਸ ਦੇ ਬਰਖ਼ੁਰਦਾਰ ਤਮਾਸ਼ਾ ਵੇਖਦੇ ਰਹੇ। ਹਾਂ, ਸਭ ਦਾ ਜੀ ਰੱਜ ਗਿਆ, ਜਾਨ ਬਚੀ। ਵਾਲਦ ਨੇ ਮੈਨੂੰ ਅੰਮ੍ਰਿਤਸਰ ਭਿਜਵਾਨ ਦਾ ਫੈਸਲਾ ਕਰ ਦਿਤਾ। ਮੇਰੀ ਬਸਤੀ-ਵਾਦ ਪ੍ਰਤੀ ਦੁਸ਼ਮਨੀ ਹੋਰ ਵੀ ਪੁਖਤਾ ਹੋ ਗਈ। ਇਕ ਕੱਚ ਘਰੜ ਜ਼ਿਹਨ ਹੋਣ ਦੇ ਬਾਵਜੂਦ ਹੁਣ ਇਸ ਨਿਜ਼ਾਮ ਦਾ ਦੁਸ਼ਮਣ ਸਾਂ। ਦੂਜੇ ਜਾਂ ਤੀਜੇ ਦਿਨ ਮੈਂ ਓਮ ਦੇ ਗਿਆ ਤਾਂ ਉਹਦੇ ਪਿਤਾ ਨੇ ਦਸਿਆ ਉਹ ਸਖਤ ਬੀਮਾਰ ਹੈ ਅਤੇ ਪਿੰਡ ਚਲਾ ਗਿਆ ਹੈ। ਕੋਈ ਹਫ਼ਤੇ ਪਿਛੋਂ ਦੁਬਾਰਾ ਗਿਆ ਤਾਂ ਉਸ ਦੀ ਮਾਂ ਨੇ ਕਿਹਾ, ਮੈਂ ਪਿੰਡ ਜਾ ਰਹੀ ਹਾਂ। ਉਸ ਦੀ ਭੈਣ ਦਾ ਖ਼ਤ ਆਇਆ ਹੈ ਕਿ ਓਮ ਦੀ ਹਾਲਤ ਚੰਗੀ ਨਹੀਂ, ਚੁਤੜਾਂ ਵਿਚੋਂ ਲਹੂ ਆਉਂਦਾ ਹੈ ਅਤੇ ਮੂੰਹ ਚੋਂ ਖ਼ੂਨ ਥੁੱਕਦਾ ਹੈ। ਮਾਂ ਦਾ ਚਿਹਰਾ ਹੰਝੂਆਂ ਨਾਲ ਭਿੱਜ ਗਿਆ। ਮੈਂ ਅੰਮ੍ਰਿਤਸਰ ਚਲਾ ਗਿਆ।

ਉਥੇ ਕੋਈ ਡੇਢ ਮਹੀਨਾ ਰਿਹਾ, ਪਰ ਓਮ ਮੈਨੂੰ ਰਹਿ ਰਹਿ ਕੇ ਯਾਦ ਆਉਂਦਾ। ਅਸੀਂ ਇਕ ਦੂਜੇ ਦੇ ਏਨੇ ਕਰੀਬ ਹੋ ਚੁਕੇ ਸਾਂ ਕਿ ਮਨ ਦੀਆਂ ਨਜ਼ਰਾਂ ਉਧਰ ਹੀ ਲਗੀਆਂ ਰਹਿੰਦੀਆਂ। ਉਸ ਤੇ ਜੋ ਬੀਤੀ, ਮਹਿਸੂਸ ਹੁੰਦਾ ਸੀ ਕਿ ਮੇਰੇ ਤੇ ਬੀਤ ਚੁੱਕੀ ਹੈ। ਉਹਦੇ ਇਹ ਲਫ਼ਜ਼ ਮੇਰੇ ਕੰਨਾਂ ਵਿਚ ਰਹਿ ਕੇ ਗੂੰਜ ਰਹੇ ਸਨ ਕਿ ਮੈਨੂੰ ਬੱਚਾ-ਇ-ਕਾਫ਼ਰ ਕਹਿ ਕਿ ਇਸ ਵਹਿਸ਼ੀਆਨਾ ਸਲੂਕ ਦਾ ਪਾਤਰ ਸਮਝਿਆ ਗਿਆ।

ਵੱਸ ਵਿਚ ਹੁੰਦਾ ਤਾਂ ਮੈਂ ਉੱਡ ਕੇ ਉਸ ਕੋਲ ਪਹੁੰਚ ਜਾਂਦਾ, ਫਿਰ ਵੀ ਬੰਦਸ਼ਾਂ ਨੂੰ ਸੰਨ੍ਹ ਲਾ ਕੇ ਇਕ ਦਿਨ ਮੈਂ ਲਾਹੌਰ ਆ ਗਿਆ। ਉਹਦੇ ਪਿਤਾ ਦੀ ਦੁਕਾਨ ਤੇ ਗਿਆ। ਨੌਕਰ ਨੇ ਕਿਹਾ ਲਾਲਾ ਜੀ ਘਰ ਹਨ। ਓਮ ਦਾ ਦਿਹਾਂਤ ਹੋ ਗਿਆ ਹੈ? ਮੇਰੇ ਦਿਲ ਉਤੇ ਜਿਵੇਂ ਕਿਸੇ ਨੂੰ ਮਨਾਂ ਮੂਹੀ ਮਿੱਟੀ ਰਖ ਦਿਤੀ ਹੋਵੇ। ਜੀ ਕਰੜਾ ਕਰਕੇ ਉਹਦੇ ਘਰ ਪਹੁੰਚਿਆ। ਦੁਖੀ ਮਾਂ ਢਾਹਾਂ ਮਾਰ ਮਾਰ ਕੇ ਰੋਣ ਲੱਗੀ। ਬੜੀ ਦੇਰ ਬਾਅਦ ਆਇਐਂ ਪੁੱਤ। ਓਮ ਦੀ ਤਾਂ ਚਿਖਾ ਵੀ ਠੰਢੀ ਹੋ ਚੁਕੀ ਹੈ। ਉਹ ਤੈਨੂੰ ਬਹੁਤ ਯਾਦ ਕਰਦਾ ਸੀ। ਇੱਕੀ ਦਿਨ ਹੋ ਗਏ ਹਨ। ਮੈਂ ਤਾਂ ਗੰਗਾ ਜੀ ਫੁਲ ਲਿਜਾ ਰਹੀ ਹਾਂ। ਨਾਲ ਚਲੇਂਗਾ?

ਆਹ! ਮੇਰਾ ਇਕਲੌਤਾ ਬੱਚਾ—ਸ਼ਤਰੂ ਖਾ ਗਏ!

ਮੈਂ ਅੰਦਰ ਅੰਦਰ ਹੀ ਹਿਲ ਗਿਆ। ਮੈਂ ਦੇਰ ਸਵੇਰ ਆਪਣੇ ਸਾਰੇ ਜ਼ਖਮ ਭੁਲਾ ਦਿਤੇ। ਪਰ ਇਹ ਜ਼ਖਮ ਹਮੇਸ਼ਾਂ ਰਿਸਦਾ ਰਿਹਾ। ਕੈਦ ਦੀ ਪਹਿਲੀ ਰਾਤ ਜਦੋਂ ਮੈਂ ਸੋਚ ਰਿਹਾ ਸਾਂ ਤਾਂ ਉਸ ਜ਼ਖ਼ਮ ਦਾ ਘਾਉ ਹੋਰ ਵੀ ਡੂੰਘਾ ਹੋ ਅਤੇ ਅੱਜ ਜਦੋਂ ਇਹ ਘਟਨਾ ਲਿਖ ਰਿਹਾ ਹਾਂ ਓਮ ਮੇਰੇ ਸਾਹਸਣੇ ਖਲੋਤਾ ਹੈ, ਉਹਦੇ ਜ਼ਖਮ ਫੁਲਾਂ ਵਾਂਗ ਖਿੜੇ ਹੋਏ ਹਨ। ਕਹਿ ਰਿਹਾ ਹੈ:

ਓਮ ਪ੍ਰਕਾਸ਼ ਦੀ ਕਹਾਣੀ ਲਿਖ ਕੇ ਕੀ ਕਰੇਂਗਾ? ਸ਼ਹਾਬੁਦੀਨ ਦੀ ਕਹਾਣੀ ਲਿਖ।

(ਪੰਜਾਬੀ ਵਿਚ ਪੇਸ਼ਕਸ਼: ਗੁਰਬਖ਼ਸ਼ ਸਿੰਘ ਬੰਨੋਆਣਾ
ਦੇਸ ਰਾਜ ਕਾਲੀ)

---

● ਪੁਰਾਣੇ ਧਰਮ ਕਹਿੰਦੇ ਸਨ: ਜਿਹੜਾ ਈਸ਼ਵਰ ਵਿਚ ਵਿਸ਼ਵਾਸ ਨਹੀਂ ਰੱਖਦਾ ਉਹ ਨਾਸਤਕ ਹੈ। ਨਵਾਂ ਧਰਮ ਕਹਿੰਦਾ ਹੈ: "ਜਿਸ ਨੂੰ ਆਪਣੇ ਉਤੇ ਵਿਸ਼ਵਾਸ ਨਹੀਂ ਉਹ ਨਾਸਤਕ ਹੈ"। —ਸੁਆਮੀ ਵਿਵੇਕਾਨੰਦ

### ਸੰਸਕ੍ਰਿਤ ਵਿਸ਼ਵ ਵਿਦਿਆਲਾ ਵਾਰਾਨਸੀ ਵਿਚ

# ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ

**—ਜਗਦੀਸ਼ ਸਿੰਘ**

ਸੰਪੂਰਨਾਨੰਦ ਵਿਸ਼ਵ ਵਿਦਿਆਲਾ ਵਾਰਾਨਸੀ ਵਿਚ ਸਥਾਪਤ ਸਤਿਗੁਰੂ ਰਾਮ ਸਿੰਘ ਪੀਠ ਵਲੋਂ ਸਤਿਗੁਰੂ ਜੀ ਦਾ ਪ੍ਰਕਾਸ਼ ਪੁਰਬ ੨-੨੩ ਫਰਵਰੀ ੧੯੯੦ ਨੂੰ ਵਿਸ਼ਵ ਵਿਦਿਆਲਾ ਦੇ ਮੁਖ ਹਾਲ ਵਿਚ ਮਨਾਇਆ ਗਿਆ। ਸਮਾਗਮ ਵਾਸਤੇ ਉਚੇਚੇ ਸਤਿਗੁਰੂ ਜਗਜੀਤ ਸਿੰਘ ਜੀ ਪਧਾਰੇ ਸਨ। ਪੰਜਾਬ ਦਿਲੀ ਤੋਂ ਬਹੁਤ ਸਾਰੇ ਵਿਦਵਾਨ ਅਤੇ ਨਾਮਧਾਰੀ ਸੰਗਤਾਂ ਵੀ ਪੁਜੀਆਂ ਸਨ। ਇਸ ਸਮੇਂ ਨਾਮਧਾਰੀ ਸੰਗਤ ਵਲੋਂ ਇਕ ਚਿਤਰ ਪ੍ਰਦਰਸ਼ਨੀ ਵੀ ਲਾਈ ਗਈ। ਸਤਿਜੁਗ ਸਪਤਾਹਕ ਵਲੋਂ ਪੁਸਤਕ ਦਾ ਸਟਾਲ ਵੀ ਲਾਇਆ ਗਿਆ।

ਪ੍ਰਭਾਵਸ਼ਾਲੀ ਸਮਾਰੋਹ ਦੋ ਦਿਨਾਂ ਵਿਚ ਫੈਲੇ ਤਿੰਨ ਸਮਾਗਮਾਂ ਵਿਚ ਹੋਇਆ। ੨੨ ਫਰਵਰੀ ਬਾਦ ਦੁਪਹਿਰ ਉਦਘਾਟਨੀ ਸਮਾਗਮ ਹੋਇਆ। ਸਤਿਗੁਰੂ ਜੀ ਦਾ ਸੁਆਗਤ ਵਿਸ਼ਵ ਵਿਦਿਆਲਾ ਦੇ ਮਸ਼ਹੂਰ ਕੁਲਪਤੀ ਸ੍ਰੀ ਮੰਡਨ ਮਿਸ਼ਰ ਨੇ ਅਤੇ ਪੰਡਿਤ ਸ਼ਿਵ ਜੀ ਉਪਾਧਿਆਏ ਨੇ ਪ੍ਰਵੇਸ਼ ਦੁਆਰ ਤੇ ਕੀਤਾ ਅਤੇ ਸਨਮਾਨ ਪੂਰਵ ਸਿੰਘਾਸਣ ਤੇ ਸ਼ਸੋਭਿਤ ਕਰਵਾਇਆ। ਹਾਲ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਭਾਵਸ਼ਾਲੀ ਤਸਵੀਰ ਵਿਸ਼ੇਸ਼ ਥਾਂ ਤੇ ਸ਼ਸੋਭਿਤ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਧੀਵਤ ਸੁਆਗਤ ਕਾਸ਼ੀ ਦੀ ਪਰੰਪਰਾ ਅਨੁਸਾਰ ਕੀਤਾ ਗਿਆ।

ਪਹਿਲਾ ਸਮਾਗਮ ਸ਼ਿਕਸ਼ਾ ਸ਼ਾਸਤ੍ਰੀ ਵਿਭਾਗ ਦੇ ਪ੍ਰੋਫੈਸਰ ਅਤੇ ਮੁਖੀ ਡਾ. ਵਾਚਸਪਤਿ ਦਵੇਦੀ ਦੇ ਸਟੇਜ ਪਰਬੰਧ ਵਿਚ ਸ਼ੁਰੂ ਹੋਇਆ। ਵੇਦ ਵਿਭਾਗ ਦੇ ਮੁਖੀ ਪੰਡਤ ਰਾਮ ਮੂਰਤੀ ਚਤੁਰਵੇਦੀ ਨੇ ਵੇਦਿਕ ਮੰਗਲਾਚਰਨ ਉਚਾਰਨ ਕੀਤਾ। ਸ਼ਿਕਸ਼ਾ ਸ਼ਾਸਤ੍ਰੀ ਵਿਭਾਗ ਦੇ ਛਾਤਰ ਸ੍ਰੀ ਦਾਮੋਦਰ ਮਿਸ਼ਰ ਨੇ ਸੁਰੀਲੇ ਕੰਠ ਦੁਆਰਾ ਪੌਰਾਣਿਕ ਮੰਗਲਾਚਰਨ ਉਚਾਰਨ ਕੀਤਾ। ਇਸ ਤੋਂ ਬਾਅਦ ਸੰਗੀਤ ਵਿਭਾਗ ਦੇ ਮੁਖੀ ਪ੍ਰੋਫੈਸਰ ਜਾਲਪਾ ਪਰਸ਼ਾਦ ਮਿਸ਼ਰ ਦੁਆਰਾ ਸੰਗੀਤਮ ਮੰਗਲਾਚਰਨ ਰਾਗ ਗਾਇਣ ਦੁਆਰਾ ਹੋਇਆ। ਇਸ ਬਾਦ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ ਅਤੇ ਸੰਤ ਸ਼ੇਰ ਸਿੰਘ ਨੇ ਗੁਰਬਾਣੀ ਵਿਚੋਂ ਇਕ ਸ਼ਬਦ ਪੜ੍ਹਿਆ, "ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ।" ਸ਼ਬਦ ਦੀ ਸਮਾਪਤੀ ਦੇ ਨਾਲ ਹੀ ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਤਾਂ ਸੰਤ ਮਹਿੰਦਰ ਸਿੰਘ ਪੂਰਬਾ ਵਲੋਂ ਅਰਦਾਸ ਕੀਤੀ ਗਈ। ਸਭ ਨੇ ਖੜੇ ਹੋ ਕੇ ਹਿਸਾ ਲਿਆ। ਸਤਿਗੁਰੂ ਜੀ ਦੀ ਇਹ ਮਰਿਆਦਾ ਹੈ ਕਿ ਗੁਰਬਾਣੀ ਕੀਰਤਨ ਬਾਦ ਆਮ ਤੌਰ ਤੇ ਅਰਦਾਸ ਕਰਕੇ ਹੋਰ ਕਾਰਜ ਕਰਦੇ ਹਨ।

ਮੰਚ ਸੰਚਾਲਕ ਡਾ. ਵਾਚਸਪਤਿ ਨੇ ਭੂਮਿਕਾ ਅਤੇ ਸੁਆਗਤ ਵਜੋਂ ਪ੍ਰਥਮ ਭਾਸ਼ਨ ਦਿਤਾ। ਸਮਾਗਮ ਦੇ ਮੁਖ ਕਰਤਾ ਧਰਤਾ ਪੰਡਿਤ ਸ਼ਿਵ ਜੀ ਉਪਾਧਿਆਏ ਨੇ ਸੁਆਗਤ ਪਤਰ ਪੜ੍ਹਿਆ। ਇਸ ਵਿਚ ਇਸ਼ਟ ਦੇਵ ਸਤਿਗੁਰੂ ਜੀ ਪ੍ਰਤਿ ਸੁਆਗਤ ਅਤੇ ਉਸਤਤ ਨੂੰ ਸੰਸਕ੍ਰਿਤ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਸੀ। ਇਸ ਸੁਆਗਤ ਪਤਰ ਨੂੰ ਫਰੇਮ ਵਿਚ ਜੜਤ ਕਰਕੇ ਕੁਲਪਤੀ ਡਾ. ਮੰਡਨ ਮਿਸ਼ਰਾ ਨੇ ਸਤਿਗੁਰੂ ਜੀ ਨੂੰ ਭੇਟ ਕੀਤਾ। ਵਿਆਕਰਨ ਦੇ ਪ੍ਰਸਿਧ ਪੰਡਿਤ ਰਿਟਾਇਰਡ ਪ੍ਰੋਫੈਸਰ ਰਾਮ ਪ੍ਰਸਾਦ ਤ੍ਰਿਪਾਠੀ ਨੇ ਆਪਣਾ ਭਾਸ਼ਨ ਤ੍ਰੇਤੇ ਦੀ ਕਹਾਣੀ ਤੋਂ ਸ਼ੁਰੂ ਕੀਤਾ ਅਤੇ ਪ੍ਰਸੰਗ ਸੁਣਾਇਆ ਕਿ—ਨਲ ਨੀਲ ਨੇ ਭਗਵਾਨ ਰਾਮਚੰਦਰ ਜੀ ਨੂੰ ਬੇਨਤੀ ਕੀਤੀ ਸੀ ਕਿ ਤੁਸੀਂ ਸਾਡੇ ਵੰਸ਼ ਵਿਚ ਅਵਤਾਰ ਧਾਰੋ। ਉਸ ਸਵੀਕਾਰੀ ਹੋਈ ਬੇਨਤੀ ਦੇ ਫਲਸਰੂਪ ਕਲਿਜੁਗ ਵਿਚ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਭਗਵਾਨ ਨੇ ਅੰਸ਼ ਅਵਤਾਰ ਧਾਰਿਆ। ਤ੍ਰਿਪਾਠੀ ਜੀ ਨੇ ਮਲੇਰਕੋਟਲੇ ਵਿਚ ਸ਼ਹੀਦੀਆਂ ਦਾ ਮਾਰਮਕ ਪ੍ਰਸੰਗ ਅਤੇ ਵਰਿਆਮ ਸਿੰਘ ਦੀ ਸ਼ਹੀਦੀ ਨੂੰ ਜਜ਼ਬਾਤੀ ਢੰਗ ਨਾਲ ਬਿਆਨਿਆ ਅਤੇ ਸ੍ਰੀ ਭੈਣੀ ਸਾਹਿਬ ਵਿਚ ਅੱਖੀਂ ਵੇਖੇ ਦ੍ਰਿਸ਼ਾਂ ਦਾ ਵਰਨਣ ਕਰਦਿਆਂ ਸਰੋਵਰ ਵਰਨੀ, ਬਿਰਧ ਆਸ਼ਰਮ ਅਸਥਾਨਾਂ ਦਾ ਭਰਪੂਰ ਉਲੇਖ ਕੀਤਾ।

ਯੂਨੀਵਰਸਿਟੀ ਦੀ ਐਗਜ਼ੈਕਟਿਵ ਕਮੇਟੀ ਦੇ ਮੈਂਬਰ ਪੰਡਿਤ ਰਾਮ ਰੰਗ ਸ਼ਰਮਾ ਦੀ ਪ੍ਰਭਾਵਸ਼ਾਲੀ ਤਕਰੀਰ ਦਾ ਇਕ ਕਾਰਨ ਇਹ ਵੀ ਸੀ ਕਿ ਉਹ ਪੰਜਾਬੀ ਸਨ। ਪੰਜਾਬੀ ਸਾਹਿਤ ਤੋਂ ਵੀ ਵਾਕਿਫ਼ ਅਤੇ ਇਤਿਹਾਸ ਤੋਂ ਵੀ। ਉਹਨਾਂ 'ਗ਼ਦਰ ਦੀਆਂ ਗੂੰਜਾਂ' ਵਿਚੋਂ ਕਵਿਤਾ "ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ" ਵੀ ਗਾ ਕੇ ਸੁਣਾਈ। ਉਹਨਾਂ ਸ਼ਬਦ ਨਾਮਧਾਰੀ ਦੀ ਸਾਰਥਕ ਵਿਆਖਿਆ ਕੀਤੀ।

ਪੰਡਿਤ ਦੇਵ ਸਰੂਪ ਮਿਸ਼ਰ ਨੇ ਦੋਹਰਾ ਪੜ੍ਹਿਆ—'ਜਨਨੀ ਜਣੇ ਤੋ ਭਗਤ ਜਨ' ਅਤੇ ਆਪਣੇ ਵਿਚਾਰ ਵਿਅਕਤ ਕੀਤੇ। ਨਿਰਮਲ ਸੰਪਰਦਾਇ ਦੇ ਸੰਤ ਰਘਬੀਰ ਸਿੰਘ

ਸ਼ਾਸਤਰੀ, ਪ੍ਰਬੰਧਕ ਸੰਸਕ੍ਰਿਤ ਮਹਾਂਵਿਦਿਆਲਾ ਨੇ ਬਹੁਤ ਖੁਲ੍ਹੇ ਡੁਲ੍ਹੇ ਸ਼ਬਦਾਂ ਵਿਚ ਵਿਆਖਿਆਨ ਦੇਂਦਿਆਂ ਕਿਹਾ ਕਿ ਰਾਮ ਸਰੂਪ ਸਤਿਗੁਰੂ ਰਾਮ ਸਿੰਘ ਜੀ ਦਾ ਪੁਰਬ ਮਨਾਉਣਾ ਬਹੁਤ ਸ਼ੁਭ ਕਾਰਜ ਹੈ। ਜਿਸ ਲਕਸ਼ ਵਾਸਤੇ ਇਹ ਹਾਲ ਬਣਾਇਆ ਗਿਆ ਸੀ ਉਹ ਅੱਜ ਪੂਰਾ ਹੋਇਆ ਹੈ। ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪਣੀਆਂ ਪੁਰਾਣੀਆਂ ਯਾਦਾਂ ਵੀ ਤਾਜ਼ਾ ਕੀਤੀਆਂ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਮਹਾਨ ਸ਼ਖਸੀਅਤ ਦਾ ਵੀ ਬਖਾਨ ਕੀਤਾ।

ਬਨਾਰਸ ਹਿੰਦੂ ਯੂਨੀਵਰਸਿਟੀ (ਇਥੇ ਤਿੰਨ ਯੂਨੀ-ਵਰਸਿਟੀਆਂ ਹਨ) ਦੇ ਧਰਮ ਵਿਭਾਗ ਦੇ ਮੁਖੀ ਪ੍ਰੋਫੈਸਰ ਡਾ, ਕਮਲੇਸ਼ ਦੱਤ ਤਿਵਾੜੀ ਦਾ ਭਾਸ਼ਨ ਮਹਾਂ ਕਵੀ ਨਿਰਾਲਾ ਦੀਆਂ ਪੰਕਤੀਆਂ ਨਾਲ ਅਲੰਕ੍ਰਿਤ ਸੀ। ਉਹਨਾਂ ਦਾ ਕਥਨ ਸੀ ਕਿ ਅਜ ਕਲ੍ਹ ਦੇ ਧਰਮ ਦਾ ਸੰਕਟ ਇਹ ਹੈ ਕਿ ਧਰਮ ਉਪਭੋਗਤਾ ਸਮੱਗਰੀ ਬਣ ਗਿਆ ਹੈ। ਅਜਿਹੇ ਸਮੇਂ ਵਿਚ ਸਤਿਗੁਰੂ ਜੀ ਦੀ ਭੂਮਿਕਾ ਸਮਾਜ ਵਾਸਤੇ ਅਵੱਸ਼ਕ ਹੈ।

ਦਿੱਲੀ ਯੂਨੀਵਰਸਿਟੀ ਦੇ ਨਾਮਧਾਰੀ ਪ੍ਰੋਫੈਸਰ ਸੁਖਬੀਰ ਸਿੰਘ ਗੁਲਾਟੀ ਸ਼ੁਧ ਹਿੰਦੀ ਉਚਾਰਨ ਵਾਸਤੇ ਪ੍ਰਸਿਧ ਹਨ। ਉਹਨਾਂ ਇਤਿਹਾਸ ਵਿਚੋਂ ਮਿਸਾਲਾਂ ਦੇ ਦੇਕੇ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਵ ਕਾਲ ਦੀ ਧਾਰਮਕ-ਸਮਾਜਕ ਮੰਦੀ ਹਾਲਤ ਅਤੇ ਸਤਿਗੁਰੂ ਜੀ ਦੇ ਆਗਮਨ ਬਾਦ ਸਤਿਜੁਗ ਦੀ ਸਥਾਪਨਾ ਦਾ ਬਖਾਨ ਕੀਤਾ।

ਸੰਸਕ੍ਰਿਤ ਪੱਤ੍ਰਿਕਾ 'ਗਾਂਢੀਵਮ' ਦੇ ਸੰਪਾਦਕ ਪੰਡਿਤ ਰਾਧੇ ਸ਼ਾਮ ਧਰ ਦਿਵੇਦੀ ਨੇ ਕਿਹਾ ਕਿ ਸੰਨ ੮੪ ਦੇ ਦੰਗਿਆਂ ਤੋਂ ਬਾਦ ਇਥੇ ਹਰ ਸਾਲ ਗੁਰੂ ਨਾਨਕ ਦੇਵ ਜੀ ਦੀ ਜਯੰਤੀ ਮਨਾਈ ਜਾਂਦੀ ਹੈ।

'ਵਰਿਆਮ' ਦੇ ਸੰਪਾਦਕ ਨੇ ਵਰਿਆਮ ਦਾ ਵਿਸ਼ੇਸ਼ ਅੰਕ ਸਤਿਗੁਰੂ ਜੀ, ਕੁਲਪਤੀ ਅਤੇ ਹੋਰ ਵਿਦਵਾਨਾਂ ਨੂੰ ਭੇਟ ਕਰਨ ਉਪਰੰਤ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਯੂਨੀਵਰਸਿਟੀ ਵਿਚ ਗਿਆਨ ਦਾ ਦੀਪਕ ਪਰਵਜਲਤ ਕੀਤਾ ਹੈ। ਗੁਰਬਾਣੀ ਦੀ ਤੁਕ "ਦੀਵਾ ਬਲੈ ਅੰਧੇਰਾ ਜਾਇ" ਦੀ ਵਿਆਖਿਆ ਕਰਦਿਆਂ ਕਿਹਾ ਕਿ—ਗੁਰੂ ਗਿਆਨ ਦਾ ਚਾਨਣ ਫੈਲਾਉਂਦੇ ਹਨ। ਭਾਰਤ ਦੀ ਆਜ਼ਾਦੀ ਦੀ ਅਰਧ-ਸ਼ਤਾਬਦੀ ਵਿਚ ਭਾਰਤ ਦੀ ਸੁਤੰਤਰਤਾ ਸੰਗਰਾਮ ਦੇ ਪ੍ਰਥਮ ਸੂਤਰਧਾਰ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਪੀਠ ਸਥਾਪਤ ਕਰਨਾ ਸਤਿਗੁਰੂ ਜਗਜੀਤ ਸਿੰਘ ਦੀ ਕ੍ਰਿਪਾ ਸੰਗਲੀ ਦੀ ਹੋਰ ਕੜੀ ਦਰਸਾਇਆ।

ਕੁਲਪਤੀ ਡਾ. ਮੰਡਨ ਮਿਸ਼ਰ ਨੇ ਕਿਹਾ ਕਿ ਇਥੇ ਪੀਠ ਸਥਾਪਤ ਕਰਨ ਅਤੇ ਇਹ ਸਮਾਗਮ ਕਰਨ ਦੀ ਗੱਲ ਕਿਸੇ ਨੂੰ ਨਹੀਂ ਸੁੱਝੀ, ਇਹ ਸਤਿਗੁਰੂ ਜੀ ਨੂੰ ਹੀ ਆਈ ਹੈ। ਗੁਰੂ ਦੀ ਦ੍ਰਿਸ਼ਟੀ ਇਸ ਵਿਸ਼ਵ ਵਿਦਿਆਲੇ ਨੂੰ ਪ੍ਰਾਪਤ ਹੋ ਗਈ ਹੈ। ਗੁਰੂ ਦੀ ਦ੍ਰਿਸ਼ਟੀ ਵਿਚ ਹੀ ਲਕਸ਼ਮੀ ਹੁੰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਸਾਰੇ ਗੁਰੂਆਂ ਦੀ ਸਾਧਨਾ ਸਿਫਤਾਂ ਦੇ ਪ੍ਰਤੀਕ ਹਨ। ਆਪ ਜੀ ਦਾ ਉੱਤਮ ਸੰਕਲਪ ਹੈ ਅਤੇ ਆਪ ਦੀ ਦ੍ਰਿਸ਼ਟੀ ਨਾਲ ਇਹ ਪੀਠ ਦਿਨੋ-ਦਿਨ ਵਿਕਸਤ ਹੋਵੇਗਾ। ਉਹਨਾਂ ਵਰਿਆਮ ਦੇ ਅੰਕ ਦੀ ਵੀ ਸ਼ਲਾਘਾ ਕੀਤੀ।

ਅੰਤ ਉਤੇ ਸਤਿਗੁਰੂ ਜੀ ਦਾ ਆਸ਼ੀਰਵਾਦੀ ਪ੍ਰਵਚਨ ਹੋਇਆ। ਆਪ ਜੀ ਨੇ ਦੀਵਾਨ ਨੰਦ ਲਾਲ ਦੀ ਟੂਕ ਦਿੰਦਿਆਂ ਫੁਰਮਾਇਆ ਕਿ—"ਉਹ ਹੀ ਸਮਾਂ ਚੰਗਾ ਹੈ, ਜੋ ਪ੍ਰੀਤਮ ਦੀ ਯਾਦ ਵਿਚ ਗੁਜ਼ਰੇ। ਆਪ ਬਹੁਤ ਭਾਗਾਂ ਵਾਲੇ ਹੋ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਜੁੜਕੇ ਬੈਠੇ ਹੋ।" ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਉਹਨਾਂ ਦਾ ਕਥਨ ਚੇਤੇ ਕਰਵਾਇਆ ਕਿ ਤੁਸੀਂ (ਨਾਮਧਾਰੀ) ਭਾਰਤ ਦੀ ਸੰਸਕ੍ਰਿਤੀ ਦੇ ਬੀਜ-ਮਾਤਰ ਰਹਿ ਗਏ ਹੋ। ਆਪ ਜੀ ਨੇ ਕਿਹਾ ਕਿ ਸ਼ੁਭ ਕਰਮ ਅਤੇ ਆਚਰਨ ਨੂੰ ਕਾਇਮ ਰਖਣਾ ਚਾਹੀਦਾ ਹੈ। ਸਤਿਗੁਰੂ ਜੀ ਦੇ ਅੰਮ੍ਰਿਤ ਬਚਨਾਂ ਨੂੰ ਬਹੁਤ ਗਹੁ ਨਾਲ ਸੁਣਿਆ ਗਿਆ। ਇਸ ਦੇ ਨਾਲ ਹੀ ਇਹ ਉਦਘਾਟਨੀ ਸਮਾਗਮ ਸਮਾਪਤ ਹੋਇਆ ਅਤੇ ਸਭ ਨੂੰ ਮਠਿਆਈ ਪ੍ਰਸ਼ਾਦ ਵਰਤਾਇਆ ਗਿਆ।

ਐਤਵਾਰ ੨੩ ਫਰਵਰੀ ਨੂੰ ਦੋ ਸਮਾਗਮ ਸਨ ਦੋਨੋਂ ਹੀ ਬਹੁਤ ਮਹੱਤਵਪੂਰਨ। ਦਰਅਸਲ ਇਸ ਦੋ-ਦਿਵਸੀ ਆਯੋਜਨ ਤੇ ਹੋਈ ਕਾਰਵਾਈ ਦੀ ਇਕ ਪੂਰੀ ਪੁਸਤਕ ਬਣ ਸਕਦੀ ਹੈ ਅਤੇ ਬਣਨੀ ਵੀ ਹੈ, ਸ਼ਾਇਦ ਬਣ ਰਹੀ ਹੋਵੇ ਜਾਂ 'ਸਤਿਜੁਗ' ਦਾ ਵਿਸ਼ੇਸ਼ ਅੰਕ ਤਿਆਰ ਹੋ ਰਿਹਾ ਹੋਵੇ...ਪਰ ਇਥੇ ਸਾਡੀ ਮਜਬੂਰੀ ਹੈ। ਬਹੁਤ ਸੰਖੇਪਤਾ ਵਰਤਣ ਦੇ ਜਤਨਾਂ ਦੇ ਬਾਵਜੂਦ ਰਿਪੋਰਟ ਨਿਰਧਾਰਤ ਪੰਨਿਆਂ ਤੋਂ ਵਧੀਕ ਹੋ ਜਾਣ ਦਾ ਅੰਦਾਜ਼ਾ ਹੈ। ਖ਼ੈਰ! ਪਹਿਲੇ ਸਮਾਗਮ ਦਾ ਵਿਸ਼ਾ ਸੀ— "ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਦਰਸ਼ਨ"। ਮੰਚ ਸਚਿਵ ਸਨ ਸੰਸਕ੍ਰਿਤ ਪੱਤਰ 'ਗਾਂਢੀਵਮ' ਦੇ ਸੰਪਾਦਕ ਸ੍ਰੀ ਰਾਧੇ ਸ਼ਿਆਮ ਧਰ ਦਵੇਦੀ, ਅਤੇ ਸਭਾਪਤੀ ਸਨ ਸ. ਹਰਵਿੰਦਰ ਸਿੰਘ ਹੰਸਪਾਲ ਸਾਬਕਾ ਮੈਂਬਰ ਪਾਰਲੀਮੈਂਟ।

# ਸਮਾਚਾਰ-ਦਰਸ਼ਨ



ਹਰਭਜਨ ਸਰਬਜੀਤ ਐਸੋਸੀਏਟਸ ਔਰੰਗਾਬਾਦ ਵਲੋਂ ਤਿਆਰ ਹੋਣ ਵਾਲੇ 'ਆਂਧਰ ਵੈਲੀ ਡੈਮ' ਮੰਗਲੂਰ (ਪੂਨਾ) ਦਾ ਮਹੂਰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਮਿਤੀ ੨੦.੧.੯੭ ਨੂੰ ਹੋਇਆ। ਤਸਵੀਰ ਵਿਚ ਡੈਮ ਸਥਾਨ ਤੇ ਸਤਿਗੁਰੂ ਜੀ ਦਾ ਸੁਆਗਤ ਕਰਦੇ ਹੋਏ ਕੰਪਨੀ ਦੇ ਮੁਖੀ ਸ. ਹਰਭਜਨ ਸਿੰਘ। ਵਿਚਕਾਰ ਸੰਤ ਸੁਰਿੰਦਰ ਸਿਘ ਮਨਚੰਦਾ ਹਨ। ਸੰਤ ਸਾਧਾ ਸਿੰਘ ਸੰਤ ਬਲਵੰਤ ਸਿੰਘ ਦਿਲੀ ਵੀ ਦਿਖਾਈ ਦੇ ਰਹੇ ਹਨ।



੧੯੯੪ ਵਿਚ ਔਰੰਗਾਬਾਦ ਵਿਚ ਸ. ਹਰਭਜਨ ਸਿੰਘ ਸਤਿਗੁਰੂ ਜੀ ਨੂੰ ਕੰਪਨੀ ਵਲੋਂ ਤਿਆਰ ਕੀਤੇ ਜਾਣ ਵਾਲੇ ਫਲੈਟਾਂ ਦਾ ਮਾਡਲ ਦਿਖਾਉਂਦੇ ਹੋਏ। ਸੰਪਾਦਕ ਵਰਿਆਮ ਅਤੇ ਸ. ਅਵਤਾਰ ਸਿੰਘ ਬੰਬਈ ਵੀ ਨਾਲ ਖੜੇ ਹਨ।

(ਫੋਟੋ : ਭਗਵੰਤ ਸਿੰਘ)



ਸ. ਹਰਭਜਨ ਸਿੰਘ ਦੇ ਔਰੰਗਾਬਾਦ ਫਾਰਮ ਵਿਚ ਸਤਿਗੁਰੂ ਜੀ ਦੀ ਆਮਦ ਸਮੇਂ ਖਬਿਓਂ ਸ. ਹਰਵਿੰਦਰ ਸਿੰਘ ਹੰਸਪਾਲ, ਪੰਡਿਤ ਗੋਪਾਲ ਸਿੰਘ, ਸ੍ਰੀ ਸਤਿਗੁਰੂ ਜੀ, ਸ. ਹਰਭਜਨ ਸਿੰਘ ਅਤੇ ਸ. ਬਲਵਿੰਦਰ ਸਿੰਘ।

(ਫੋਟੋ : ਭਗਵੰਤ ਸਿੰਘ)

# ਸਮਾਚਾਰ-ਦਰਸ਼ਨ



ਪਿੰਡ ਰਾਈਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ੧੧ ਫਰਵਰੀ ਨੂੰ ਧੂਮਧਾਮ ਨਾਲ ਮਨਾਇਆ ਗਿਆ। ਇਸ ਸਮੇਂ ਸ੍ਰੀ ਸਤਿਗੁਰੂ ਜੀ, ਸੰਤ ਗੁਰਬਚਨ ਸਿੰਘ ਕੰਬਲੀ ਵਾਲਿਆਂ ਨਾਲ ਬਚਨ ਬਿਲਾਸ ਕਰਦੇ ਹੋਏ।



੧੭ ਫਰਵਰੀ ੧੯੯੭ ਨੂੰ ਪਿੰਡ ਮੰਡੀ ਕਲਾਂ ਜ਼ਿਲਾ ਬਠਿੰਡਾ ਵਿਚ ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਯਾਦਗਾਰੀ ਹਾਲ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ। ਇਸ ਸਮੇਂ ਖਬਿਓਂ ਸਜੇ ਵਲ ਹੋਰਨਾਂ ਦੇ ਨਾਲ ਹਨ ਬੀਬੀ ਸੁਖਜੀਤ ਕੌਰ ਪ੍ਰਧਾਨ, ਡਾ. ਲਖਬੀਰ ਸਿੰਘ, ਸੰਤ ਤਰਸੇਮ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਸ੍ਰੀ ਸਤਿਗੁਰੂ ਜੀ, ਸੰਤ ਪੂਰਬਾ ਜੀ, ਭਾਈ ਵੀਰ ਸਿੰਘ ਨਿਰਵੈਰ, ਮਾਸਟਰ ਲਾਭ ਸਿੰਘ ਅਤੇ ਸੂਬਾ ਜਰਨੈਲ ਸਿੰਘ ਜੀ।

(ਫੋਟੋ : ਭਗਵੰਤ ਸਿੰਘ)



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਕੀਰਤਨ ਵਾਸਤੇ ਪਰਚਾਰ ਨੂੰ ਮੁਖ ਰਖਦਿਆਂ ਹੋਇਆਂ ਫੀਰੋਜ਼ਪੁਰ ਵਿਚ ਭਾਈ ਮਰਦਾਨਾ ਸੰਗੀਤ ਐਵਾਰਡ ਭੇਟ ਕੀਤਾ ਗਿਆ। ਤਸਵੀਰ ਵਿਚ ਸਤਿਗੁਰੂ ਜੀ ਨਾਲ ਬੈਠੇ ਹਨ ਸੰਤ ਸੁੱਚਾ ਸਿੰਘ ਜਵਦੀ ਵਾਲੇ ਜਿਨ੍ਹਾਂ ਦੇ ਹਥੀਂ ਇਹ ਪੁਰਸਕਾਰ ਭੇਟਾ ਕੀਤਾ ਗਿਆ ਅਤੇ ਭਾਈ ਮਰਦਾਨਾ ਐਵਾਰਡ ਕਮੇਟੀ ਦੇ ਪਰਧਾਨ ਸ. ਹਰਪਾਲ ਸਿੰਘ ਭੁਲਰ।

(ਫੋਟੋ : ਭਗਵੰਤ ਸਿੰਘ)

# ਸਮਾਚਾਰ-ਦਰਸ਼ਨ



ਸਤਿਗੁਰੂ ਰਾਮ ਸਿੰਘ ਪੀਠ (ਚੇਅਰ) ਵਾਰਾਨਸੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਦਾ ਦੋ ਦਿਵਸੀ ਪ੍ਰਕਾਸ਼ ਉਤਸਵ ੨੨-੨੩ ਫਰਵਰੀ ਨੂੰ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਵਿਦਿਆਲਾ ਵਾਰਾਨਸੀ ਵਿਚ ਮਨਾਇਆ ਗਿਆ। ਇਸ ਅਵਸਰ ਤੇ ਵਿਸ਼ਵ ਵਿਦਿਆਲਾ ਦੇ ਕੁਲਪਤੀ ਡਾ. ਮੰਡਨ ਮਿਸ਼ਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਭਿਨੰਦਨ ਪੱਤਰ ਭੇਟ ਕਰਦੇ ਹੋਏ। ਨਾਲ ਹਨ ਪੰਡਿਤ ਸ਼ਿਵ ਜੀ ਉਪਾਧਿਆਏ।



ਸਭਾ ਵਿਚ ਹਾਜ਼ਰ ਵਿਦਵਾਨ ਪੰਡਿਤ ਜਨ।



੯ ਜਨਵਰੀ ੧੯੯੭ ਨੂੰ ਸ. ਸਵਰਨ ਸਿਘ ਜੀ ਦੇ ਭੋਗ ਤੇ ਸਤਿਗੁਰੂ ਜੀ ਜੰਮੂ ਪਧਾਰੇ। ਇਸ ਅਵਸਰ ਤੇ ਜੰਮੂ ਕਸ਼ਮੀਰ ਸਰਕਾਰ ਦੇ ਕੈਬੀਨਟ ਮੰਤਰੀ ਸ੍ਰੀ ਅਜਾਤ ਸ਼ਤਰੂ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਆਏ। ਨਾਲ ਹਨ ਸਵਰਗੀ ਸ. ਸਵਰਨ ਸਿੰਘ ਦੇ ਸਪੁਤਰ ਸ. ਹਰਵਿੰਦਰ ਸਿੰਘ ਲਹਿਰੀ। ਸ੍ਰੀ ਅਜਾਤ ਸ਼ਤਰੂ ਡਾ. ਕਰਨ ਸਿੰਘ ਜੀ ਦੇ ਸਪੁਤਰ ਅਤੇ ਗਵਾਲੀਅਰ ਨਰੇਸ਼ ਵਿਜੇ ਰਾਜਾ ਸਿੰਧੀਆ ਦੇ ਦਾਮਾਦ ਹਨ।

# ਸਮਾਚਾਰ-ਦਰਸ਼ਨ



ਪਿਛਲੇ ਦਿਨੀਂ ਜਲੰਧਰ ਵਿਚ ਹੋਏ ਕਹਾਣੀ ਉਤਸਵ ਸਮੇਂ ਪੰਜਾਬੀ ਦੇ ਚੌਣਵੇਂ ਲੇਖਕਾਂ ਦੀ ਭਰਪੂਰ ਹਾਜ਼ਰੀ ਦਾ ਦ੍ਰਿਸ਼।



ਸਤਿਗੁਰੂ ਕਬੀਰ ਮੰਦਰ ਬਨਾਰਸ ਦੇ ਮੁਖ ਦਵਾਰ ਤੇ ਖੜੇ ਲੇਖਕ ਯਾਤਰੂ। ਜਗਦੀਸ਼ ਸਿਘ ਸੰਪਾਦਕ ਵਰਿਆਮ, ਸ. ਤਾਰਾ ਸਿੰਘ ਆਨਰੇਰੀ ਸੰਪਾਦਕ ਸਤਿਜੁਗ, ਪ੍ਰਸਿਧ ਲੇਖਕ ਪ੍ਰੋ. ਕਿਰਪਾਲ ਸਿੰਘ ਕਸੇਲ, ਸ੍ਰੀ ਪ੍ਰੀਤਮ ਸਿੰਘ ਕਵੀ, ਸ. ਜਸਵਿੰਦਰ ਸਿੰਘ ਅਤੇ ਸ੍ਰੀ ਪ੍ਰੀਤਮ ਸਿੰਘ ਪੰਛੀ ਸਥਾਨਕ ਸੰਗਤਾਂ ਨਾਲ।



ਜਮਨਾਸਟ ਕੋਚ ਸੁਰਿੰਦਰ ਪਾਲ ਸਿੰਘ ਬਿੱਟੂ ਸੱਪੁਤਰ ਸ. ਬਖਸ਼ੀਸ਼ ਸਿੰਘ-ਸਵ. ਬੀਬੀ ਜੁਗਿੰਦਰ ਕੌਰ, ਜੰਮੂ ਦਾ ਆਨੰਦ ਕਾਰਜ, ਅਰਜਨ ਐਵਾਰਡੀ ਜਮਨਾਸਟ ਕੋਚ (ਰਾਈ ਹਰਿਆਣਾ) ਬੀਬੀ ਕਰੂਪੱਲੀ ਪਟੇਲ ਸਪੁਤਰੀ ਸ੍ਰੀਮਤੀ ਅਤੇ ਸ੍ਰੀ ਨਾਗੀਨ ਭਾਈ ਭੀਮ ਭਾਈ ਪਟੇਲ, ਧਰਮੱਜ (ਗੁਜਰਾਤ) ਨਿਵਾਸੀ ਨਾਲ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ੩ ਨਵੰਬਰ ੧੯੯੬ ਨੂੰ ਹੋਇਆ।

ਦਵੇਦੀ ਸਾਹਿਬ ਨੇ ਭੂਮਿਕਾ ਵਿਚ ਕਿਹਾ ਕਿ ਸੰਤਜਨ ਸਿਧੇ ਸਰਲ ਹੁੰਦੇ ਹਨ। ਉਹ ਦਿਲ ਤੋਂ ਗੱਲ ਕਰਦੇ ਹਨ। ਪੰਡਿਤਜਨ ਤਾਰਕਿਕ ਹੁੰਦੇ ਹਨ, ਉਹ ਬੁੱਧੀ ਤੇ ਹੀ ਯਕੀਨ ਰਖਦੇ ਹਨ। ਸਤਿਗੁਰੂ ਰਾਮ ਸਿੰਘ ਸੰਤ ਪ੍ਰੰਪਰਾ 'ਚੋਂ ਹਨ। ਸੰਤ ਚਿੰਤਨ ਦੀ ਪ੍ਰੰਪਰਾ ਵੇਦ-ਕਾਲ ਤੋਂ ਚਲੀ ਆ ਰਹੀ ਹੈ। ਗੁਰੂਆਂ ਦੀ ਗੱਲ ਲੋਕਾਂ ਦੇ ਦਿਲਾਂ ਤਕ ਅਪੜਦੀ ਹੈ।

ਸ੍ਰੀ ਰਘੁਨਾਥ ਗਿਰੀ ਨੇ ਕਿਹਾ ਕਿ ਭਾਰਤੀ ਸੰਸਕ੍ਰਿਤੀ, ਧਰਮ ਅਤੇ ਦਰਸ਼ਨ ਵਿਚ ਤਿੰਨ ਪਰੰਪਰਾਵਾਂ ਚਲਦੀਆਂ ਹਨ – ਵੈਦਿਕ ਧਾਰਾ, ਆਗਮ ਅਤੇ ਸੰਤ ਪਰੰਪਰਾ। ਸਤਿਗੁਰੂ ਦੀ ਏਨੀ ਮਹੱਤਤਾ ਹੈ ਕਿ ਇਸ 'ਸਤਿਗੁਰੂ' ਸ਼ਬਦ ਵਿਚ ਤਿੰਨਾਂ ਹੀ ਪਰੰਪਰਾਵਾਂ ਦਾ ਸਮਾਵੇਸ਼ ਹੈ। ਸਤਿਗੁਰੂ ਰਾਮ ਸਿੰਘ ਜੀ ਦੀ ਅੱਜ ਦੇ ਪ੍ਰਸੰਗ ਵਿਚ ਬਹੁਤ ਜ਼ਰੂਰਤ ਹੈ। ਉਹਨਾ ਨੇ ਰਾਸ਼ਟਰ ਨੂੰ ਧਰਮ ਦੇ ਰੂਪ ਵਿਚ ਘੋਸ਼ਿਤ ਕੀਤਾ— ਨਿਰਵੈਰ ਹੋਕੇ ਲੜਾਈ ਕਰਨਾ—ਇਹ ਬਹੁਤ ਵੱਡੀ ਗੱਲ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਪਰਿਆਵਰਣ ਅਤੇ ਗਊ-ਗਰੀਬ ਅਤੇ ਪ੍ਰਾਣੀ-ਮਾਤਰ ਦੀ ਰੱਖਿਆ ਨੂੰ ਪਹਿਲ ਦਿਤੀ। ਉਹਨਾਂ ਨੇ ਸੁਦੇਸ਼ੀ ਤੇ ਜ਼ੋਰ ਦਿਤਾ। ਸੁਦੇਸ਼ੀ, ਸਾਮਰਾਜ ਦਾ ਵਿਰੋਧ ਹੈ। ਸੁਦੇਸ਼ੀ ਵਾਲਾ ਵਿਅਕਤੀ ਪਰਾਤੰਤਰ ਬਨਾਉਣ ਦੀ ਗੱਲ ਨਹੀਂ ਸੋਚੇਗਾ। ਨਾਮਧਾਰੀਆਂ ਵਿਚ ਸੁਦੇਸ਼ੀ ਦਾ ਵਿਆਪਕ ਅਰਥ ਹੈ। ਇਹ ਅਰਥ ਤੋਂ ਅਰਥ ਨਹੀਂ ਕੱਢਦੇ। ਸ਼੍ਰੱਮ (ਮਿਹਨਤ) ਨਾਲ ਅਰਥ ਕੱਢਦੇ ਹਨ ਸੁਦੇਸ਼ੀ ਦੇ। ਮੈਂ ਇਹਨਾਂ ਦਾ ਬੰਗਲੌਰ ਫਾਰਮ ਦੇਖਿਆ ਤਾਂ ਦੰਗ ਰਹਿ ਗਿਆ। ਉਥੇ ਕੀਟ-ਨਾਸ਼ਕ ਨਹੀਂ ਵਰਤੇ ਜਾਂਦੇ। ਪੂਰਾ ਭਾਰਤ ਸ਼੍ਰੱਮ ਤੇ ਆਧਾਰਤ ਵਿਵਸਥਾ ਬਣਨਾ ਚਾਹੀਦਾ ਹੈ। ਨਾਮਧਾਰੀਆਂ ਨੇ ਹੀ ਦਾਜ-ਦਹੇਜ ਦੀ ਪ੍ਰਥਾ ਨੂੰ ਖਤਮ ਕੀਤਾ ਹੈ...ਇਸੇ ਵਾਸਤੇ ਇਹਨਾਂ ਵਿਚ ਬਹੂਆਂ ਜਲਾਈਆਂ ਨਹੀਂ ਜਾਂਦੀਆਂ।

ਪ੍ਰੋ. ਕਿਰਪਾਲ ਸਿੰਘ ਕਸੇਲ ਨੇ 'ਗੁਰੂ ਰਾਮ ਸਿੰਘ ਚੇਅਰ' ਸਥਾਪਤ ਕਰਨ ਦੀ ਪ੍ਰਸੰਸਾ ਕੀਤੀ। ਆਪ ਨੇ ਮੈਕਾਲੇ ਦੇ ਸਿਖਿਆ ਤੰਤਰ ਦੀ ਸਥਾਪਤੀ ਨੂੰ ਸਾਮਰਾਜੀ ਨੀਤੀਆਂ ਅਤੇ ਪ੍ਰਭਾਵ ਨੂੰ ਸਥਾਪਤ ਕਰਨ ਦੀ ਚਾਲ ਦੱਸਿਆ। ਭਾਰਤ ਦੀ ਬਲਵਾਨ ਬੌਧਿਕ ਪਰੰਪਰਾ ਦਾ ਜ਼ਿਕਰ ਕਰਦਿਆਂ ਉਹਨਾਂ ਨੇ ਵਿਦਵਾਨਾਂ ਨੂੰ ਚਨੌਤੀ ਦਿਤੀ ਕਿ ਉਹ ਸਾਰੇ ਬੰਧਨਾ ਤੋਂ ਮੁਕਤ ਹੋਣ ਅਤੇ ਸਾਮਰਾਜੀ ਰੁਚੀਆਂ ਤੋਂ ਭਾਰਤ ਨੂੰ ਮੁਕਤ ਕਰਾਉਣ। ਕਸੇਲ ਜੀ ਦਾ ਭਾਸ਼ਨ ਵੱਖਰਾ ਛਾਪਿਆ ਜਾ ਰਿਹਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਮੈਂਬਰ ਸ. ਜਸਵਿੰਦਰ ਸਿੰਘ ਨੇ ਆਪਣੇ ਭਾਸ਼ਨ ਵਿਚ ਦਸਿਆ ਕਿ ਜਦੋਂ ਸਿੱਖ ਮਰਿਯਾਦਾ ਰਸਾਤਲ ਵਲ ਚਲੀ ਗਈ ਅਤੇ ਈਸਾਈਅਤ ਨੂੰ ਹਰ ਹੀਲੇ ਉਤਸ਼ਾਹਿਤ ਕੀਤਾ ਗਿਆ ਤਾਂ ਸਤਿਗੁਰੂ ਰਾਮ ਸਿੰਘ ਜੀ ਰੰਗਮੰਚ ਤੇ ਆਏ। ਸਿੱਖੀ ਦਾ ਸ਼ੁਧ ਸਰੂਪ ਨਾਮਧਾਰੀ ਹੀ ਹਨ।

ਪੰਡਿਤ ਰਾਮ ਰੰਗ ਸ਼ਰਮਾ ਪੰਜਾਬੀ ਵਿਦਵਾਨ ਅੱਜ ਵੀ ਬੋਲੇ ਤੇ ਆਪਣੇ ਨਾਮ ਵਾਂਗ ਉਹਨਾਂ ਰਾਮ ਦੇ ਰੰਗ ਨਾਲ ਸਰੋਤੇ ਰੰਗ ਦਿਤੇ। ਉਹਨਾਂ ਕਿਹਾ ਸੰਤ ਸਤਿਗੁਰਾਂ ਦਾ ਦਰਸ਼ਨ ਭੂਤ ਵਰਤਮਾਨ ਅਤੇ ਭਵਿਖ ਦੇ ਪਾਪ ਦੂਰ ਕਰ ਦਿੰਦਾ ਹੈ। ਉਹਨਾਂ ਕਿਹਾ ਕਿ ਰਾਮ ਪ੍ਰਤਾਪ ਪ੍ਰਗਟ ਦਿਸ ਰਿਹਾ ਹੈ। ਇਸ ਵਾਕ ਵਿਚ ਸਤਿਗੁਰੂ ਰਾਮ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਜੋਤ ਦੀ ਨਿਰੰਤਰਤਾ ਨੂੰ ਉਹਨਾਂ ਪ੍ਰਗਟਾਇਆ। ਦਇਆ, ਸਹਿਨਸ਼ੀਲਤਾ, ਆਚਾਰ ਸਦਾਚਾਰ ਆਦਿ ਗੁਣਾਂ ਦੀ ਖੁਲੀ ਖੜਕਵੀਂ ਆਵਾਜ਼ ਵਿਚ ਵਿਆਖਿਆਂ ਕਰਦਿਆ ਉਹਨਾਂ ਪੰਜਾਬੀ ਵਿਚ ਉਚੀ ਸੁਰ ਵਿਚ ਗਾਇਆ 'ਪਾਪਾਂ ਤੋਂ ਦੂਰ ਹੋ ਕੇ ਬੰਦਾ ਬਣ ਰੱਬ ਦਾ।'

ਕੁਲਪਤੀ ਡਾ. ਮੰਡਨ ਮਿਸ਼ਰ ਨੇ ਕਾਂਸ਼ੀ ਨਾਲ ਦੁਬਾਰਾ ਸੰਪਰਕ ਜੋੜਣ ਲਈ ਸਤਿਗੁਰੂ ਜਗਜੀਤ ਸਿੰਘ ਦਾ ਧੰਨਵਾਦ ਕੀਤਾ।

ਸ. ਹੰਸਪਾਲ ਜੀ ਨੇ ਪ੍ਰਧਾਨਗੀ ਭਾਸ਼ਣ ਵਿਚ ਮਹਾਰਾਜਾ ਰਣਜੀਤ ਸਿੰਘ ਵਲੋਂ ਕਾਸ਼ੀ ਵਿਸ਼ਵਨਾਥ ਮੰਦਰ ਤੇ ਸੋਨਾ ਚੜ੍ਹਾਉਣ ਅਤੇ ਪੂਰਵ ਸਿਖ ਗੁਰੂਆਂ ਦੇ ਕਾਸ਼ੀ ਨਾਲ ਸੰਪਰਕ ਦਾ ਜ਼ਿਕਰ ਕਰਦਿਆਂ ਹੁਣ ਦੇ ਉਦਮ ਨੂੰ ਇਕ ਸਾਰਥਕ ਕਦਮ ਦਸਿਆ। ਉਹਨਾਂ ਕਿਹਾ ਕਿ ਦੇਸ਼ ਤੋੜਣ ਦੇ ਜਤਨਾਂ ਦੇ ਮੁਕਾਬਲੇ ਇਹ ਪੀਠ ਦੀ ਸਥਾਪਨਾ ਦੇਸ਼ ਜੋੜਣ ਦਾ ਪ੍ਰਯਤਨ ਹੈ। ਬੀਜ ਭਾਵੇਂ ਛੋਟਾ ਹੁੰਦਾ ਹੈ ਪਰ ਬਿਰਖ ਵਡਾ ਹੁੰਦਾ ਹੈ। ਇਹ ਉਦਮ ਬੀਜ ਰੂਪ ਵਿਚ ਹੈ ਇਸ ਦਾ ਸਿਟਾ ਬਿਰਖ ਵਾਂਗ ਵਿਆਪਕ ਹੋਵੇਗਾ।

ਅੰਤ ਉਤੇ ਸਤਿਗੁਰੂ ਜੀ ਦਾ ਪ੍ਰਵਚਨ ਹੋਇਆ। ਆਪ ਨੇ ਕਿਹਾ ਕਿ ਜਦ ਸ੍ਰਿਸ਼ਟੀ ਨਹੀਂ ਸੀ ਗੁਰੂ ਤਦ ਵੀ ਸੀ ਜਦ ਸ੍ਰਿਸ਼ਟੀ ਬਣ ਗਈ ਗੁਰੂ ਤਦ ਵੀ ਸੀ ਜਦੋਂ ਇਹ ਖਤਮ ਹੋ ਜਾਏਗੀ ਗੁਰੂ ਤਦ ਵੀ ਹੋਵੇਗਾ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦਾ ਆਰੰਭ ੴ ਤੋਂ ਹੁੰਦਾ ਹੈ। ਈਸ਼ਵਰ ਦੀਆਂ ਸਿਫਤਾਂ/ਲਖਣ ਦਸਦਿਆਂ ਅੰਤ ਤੇ ਲਿਖਿਆ ਹੈ ਗੁਰ ਪ੍ਰਸਾਦਿ। ਗੁਰੂ ਨਾਲ ਕਿੰਤੂ ਪਰੰਤੂ ਜਾਂ ਉਜਰ ਕਰਨ ਨਾਲ ਸਿਖਿਆ ਨਹੀਂ ਲਈ ਜਾ ਸਕਦੀ। ਬਾਣੀ ਵਿਚ ਲਿਖਿਆ ਹੈ "ਸਾਹਿਬ

ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ।"

ਸਭ ਪੁਸਤਕਾਂ ਵਿਚੋਂ ਕਾਸ਼ੀ ਸ਼ਬਦ ਜੇ ਮਿਟਾ ਦਿਤਾ ਜਾਵੇ, ਕਾਸ਼ੀ ਤਾਂ ਖਤਮ ਨਹੀਂ ਹੋਣੀ । ਇਸੇ ਤਰ੍ਹਾਂ ਗੁਰੂ ਵੀ ਸਦਾ ਕਾਇਮ ਹੈ ਭਾਵੇਂ ਇਸ ਨੂੰ ਪੁਸਤਕਾਂ ਚੋਂ ਖਤਮ ਕਰ ਦੇਣ ਦੇ ਜਤਨ ਹੋਣ । ਸਤਿਗੁਰੂ ਦੀ ਪੀੜ੍ਹੀ ਜੁਗੋ ਜੁਗ ਚਲਦੀ ਰਹਿਣੀ ਹੈ । ਗੁਰਬਾਣੀ ਇਹ ਗਲ ਪ੍ਰਮਾਣਿਤ ਕਰਦੀ ਹੈ । ਆਪ ਜੀ ਨੇ ਭਟਾਂ ਦਾ ਸਵਈਆ ਸਤਿਜੁਗ ਤੈ ਮਾਣਿਓ... ਪੜ੍ਹ ਕੇ ਸੁਣਾਇਆ ਜਿਸ ਦੇ ਅੰਤ ਤੇ ਲਿਖਿਆ ਹੈ ਕਿ 'ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ।' ਸਤਿਗੁਰੂ ਰਾਮ ਸਿੰਘ ਦੀ ਕੀਰਤੀ ਸਦਾ ਕਾਇਮ ਹੈ । ਆਪ ਨੇ ਅੰਤ ਤੇ ਸਭ ਆਏ ਵਿਦਵਾਨਾਂ ਦਾ ਧੰਨਵਾਦ ਕੀਤਾ ਇਸ ਸਮਾਗਮ ਦੇ ਬਾਅਦ ਖੁਲ੍ਹਾ ਲੰਗਰ ਛਕਾਇਆ ਗਿਆ । ਕੜਾਹ ਪਰਸ਼ਾਦ, ਪੂਰੀਆਂ, ਸਬਜ਼ੀ ਛੋਲੇ, ਦਹੀਂ ਪਕੌੜੀਆਂ ਦੇ ਸ਼ੁੱਧ ਸਵਾਦਿਸ਼ਟ ਲੰਗਰ ਦੀ ਧੁਮ ਚਰਚਾ ਦਾ ਵਿਸ਼ਾ ਬਣ ਗਈ ।

## ਪੰਡਿਤ ਸਭਾ

੨੩ ਫਰਵਰੀ ਦੁਪਹਿਰ ਬਾਅਦ ਦਾ ਸਮਾਗਮ ਪੰਡਿਤ ਸਭਾ ਦੇ ਰੂਪ ਵਿਚ ਸੀ । ਇਹ ਸ਼ਾਸਤਾਰਥ ਸੀ, ਗੋਸ਼ਟੀ ਸੀ । ਇਸ ਦੇ ਸੰਚਾਲਕ ਸਨ ਪ੍ਰਸਿਧ ਵਿਦਵਾਨ ਪੰਡਿਤ ਸ਼ਿਵ ਜੀ ਉਪਾਧਿਆਏ...ਤੇ ਪ੍ਰਧਾਨ ਸਨ ਕਾਸ਼ੀ ਦੇ ਬਜ਼ੁਰਗ ਵਿਦਵਾਨ ਪੰਡਿਤ ਰਾਮ ਪ੍ਰਸਾਦ ਤ੍ਰਿਪਾਠੀ । ਕਾਸ਼ੀ ਦੀ ਪਰੰਪਰਾ ਅਨੁਸਾਰ ਸਭ ਤੋਂ ਪਹਿਲਾਂ ਵੈਦਿਕ ਮੰਗਲਾਚਰਨ ਹੋਇਆ । ਪੰਡਿਤ ਸਭਾ ਵਿਚ ਕਾਸ਼ੀ ਦੀ ਵਿਦਵਤਾ ਜੋਬਨ ਤੇ ਸੀ । ਸ਼ਿਵ ਜੀ ਉਪਾਧਿਆਏ ਨੇ ਬਹੁਤ ਖੁਲ੍ਹ ਕੇ ਵਿਸਥਾਰ ਸਹਿਤ ਭੂਮਿਕਾ ਬੰਨ੍ਹੀ । ਉਹਨਾਂ ਕਿਹਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਿਸ ਕਾਰਜ ਨੂੰ ਕਰ ਰਹੇ ਹਨ ਉਹ ਇਤਿਹਾਸਕ ਹੈ । ਇਹ ਪੰਡਿਤ ਸਭਾ ਵੀ ਇਤਿਹਾਸਕ ਹੈ । ਉਹਨਾਂ ਇਸ ਸਭਾ ਨੂੰ ਦੋ ਧਰਮਾਂ ਦਾ ਸਮਨਵੈ (ਏਕਤਾ) - ਰਾਸ਼ਟਰ ਸਮਨਵੈ ਤੇ ਵਿਸ਼ਵ ਸਮਨਵੈ—ਦੀ ਬੁਨਿਆਦ ਦਸਿਆ । ਇਹ ਏਕਤਾ ਹਰ ਖੇਤਰ ਵਿਚ ਕਾਇਮ ਰਹੇਗੀ । ਉਹਨਾਂ ਕਿਹਾ ਕਿ ਕਾਸ਼ੀ ਦੇ ਪੰਡਿਤਾਂ ਦਾ ਸ਼ਾਸਤਾਰਥ ਘਟੋ ਘਟ ਪੰਜ ਘੰਟੇ ਚਲਦਾ ਹੈ । ਵੇਦਾਂਤ, ਨਿਆਏ, ਦਰਸ਼ਨ, ਯੋਗ ਦੇ ਵਿਸ਼ਿਆਂ ਤੇ ਪਕਸ਼-ਵਿਪਕਸ਼ ਵਲੋਂ ਵਾਦ-ਵਿਵਾਦ ਹੁੰਦਾ ਹੈ, ਗਰਮਾ-ਗਰਮੀ ਵੀ ਹੁੰਦੀ ਹੈ ।...ਪਰ ਅੱਜ ਸਤਿਗੁਰੂ ਜੀ ਬਿਰਾਜਮਾਨ ਹਨ, ਉਹਨਾਂ ਨੇ ਜਲਦੀ ਹੀ ਪ੍ਰਸਥਾਨ ਕਰ ਜਾਣਾ ਹੈ । ਇਸ ਵਾਸਤੇ ਵਿਦਵਾਨਾਂ ਦੀ ਵਿਦਵਤਾ ਦੀ ਅਜ ਦੀ ਕਸਵੱਟੀ ਹੈ ਕਿ ਉਹ ਆਪਣੀ ਗੱਲ ਨੂੰ ਸੰਖੇਪ ਤੋਂ ਸੰਖੇਪ ਵਾਕਾਂ ਵਿਚ ਮੁਕਾਉਣ । ਅਜ ਦਾ ਵਿਸ਼ਾ ਕੁਲਪਤੀ ਜੀ ਨੇ ਸੁਝਾਇਆ ਹੈ । ਇਹ ਹੈ 'ਗੁਰੂ ਬ੍ਰਹਮਾ' । ਇਹ ਇਕ ਗੰਭੀਰ ਵਿਸ਼ਾ ਹੈ । ਸਾਰੇ ਦਰਸ਼ਨ, ਸੰਪਰਦਾਇਕ ਭੇਦ, ਗੁਰੂ ਵਿਚ ਪ੍ਰਸਥਾਪਨ ਕਰਨ ਵਾਸਤੇ ਹੀ ਸਲੋਕ ਕਿਹਾ ਗਿਆ ਹੈ—

'ਗੁਰੂ ਬ੍ਰਹਮਾ, ਗੁਰੂ ਵਿਸ਼ਨੂ, ਗੁਰੁਦੇਵੋ ਮਹੇਸ਼ਵਰ: ।

ਗੁਰੂ ਤਿੰਨਾਂ ਦੇਵਾਂ' ਤ੍ਰਿਦੇਵ ਦੇ ਰੂਪ ਵਿਚ ਸਾਖਿਆਤ ਹੈ । ਗੁਰੂ ਇੱਛਾ ਸ਼ਕਤੀ ਪਾਰਬ੍ਰਹਮ ਦੀ ਇੱਛਾ ਸ਼ਕਤੀ ਹੈ ।

ਨਾਮਧਾਰੀ ਵਿਦਵਾਨਾਂ ਵਿਚੋਂ ਪ੍ਰੋ. ਤਾਰਾ ਸਿੰਘ ਅਨਜਾਣ, ਸੰਤ ਦਲੀਪ ਸਿੰਘ, ਸੂਬਾ ਸੁਰਿੰਦਰ ਕੌਰ ਖਰਲ ਹੋਰਾਂ ਤਾਂ ਸਮੇਂ ਦੇ ਅਭਾਵ ਨੂੰ ਮੁਖ ਰਖ ਕੇ ਆਪਣਾ ਸਮਾਂ ਦਾਨ ਕਰ ਦਿਤਾ ਪਰ ਕੁਝ ਮਿੰਟਾਂ ਵਾਸਤੇ ਪ੍ਰਿੰਸੀਪਲ ਅਜੀਤ ਸਿੰਘ ਚੀਮਾ ਅਤੇ ਪ੍ਰਿੰਸੀਪਲ ਵੀ. ਕੇ. ਸਭਰਵਾਲ ਨੇ ਗੁਰੂ ਦੀ ਮਹੱਤਤਾ ਅਤੇ ਇਸ ਦੀ ਅਮਲੀ ਸਾਰਥਕਤਾ ਤੇ ਆਪਣੇ ਆਪਣੇ ਵਿਚਾਰ ਪੇਸ਼ ਕੀਤੇ । ਇਸ ਤੋਂ ਬਾਅਦ ਦੇਸ਼ ਦੇ ਚੋਟੀ ਦੇ ਸੰਸਕ੍ਰਿਤ ਵਿਦਵਾਨਾਂ ਨੇ ਵੇਦਾਂ ਸ਼ਾਸਤਰਾਂ ਅਤੇ ਹੋਰ ਅਨੇਕਾਂ ਗ੍ਰੰਥਾਂ ਚੋਂ ਪ੍ਰਮਾਣ ਕਢ ਕਢ ਕੇ ਗੁਰੂ ਦੀ ਮਹੱਤਤਾ ਨੂੰ ਉਜਾਗਰ ਕੀਤਾ । ਇਸ ਵੇਲੇ ਕੋਈ ਦੋ ਕੁ ਸੌ ਵਿਦਵਾਨ ਪੰਡਿਤ ਸੰਗਤ ਵਿਚ ਬੈਠੇ ਸਨ । ਸਤਿਗੁਰੂ ਜੀ ਦੇ ਆਦੇਸ਼ ਤੇ ਸੰਗੀਤਕਾਰਾਂ ਵਾਸਤੇ ਉਹਨਾਂ ਦੇ ਮੰਚ ਦੇ ਬਰਾਬਰ ਉਚਾਈ ਵਾਲਾ ਮੰਚ ਬਣਵਾਇਆ ਗਿਆ ਸੀ । ਜਦੋਂ ਵਿਦਵਾਨ ਆਪਣੀ ਜਗਹ ਤੇ ਬੈਠੇ ਬੈਠੇ ਹੀ ਵਿਚਾਰ ਵਿਅਕਤ ਕਰਨ ਲਗੇ ਜਿਵੇਂ ਉਹਨਾਂ ਦਾ ਰਿਵਾਜ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਾਡੀ ਪਰੰਪਰਾ ਹੈ ਕਿ ਸਤਿਗੁਰਾਂ ਦਾ ਨਾਮ ਲੈਣ ਵਾਲਾ ਵਕਤਾ ਬਰਾਬਰ ਦੀ ਸਟੇਜ ਤੋਂ ਹੀ ਬੋਲੇ ਤਾਂ ਇਸ ਗਲ ਦੀ ਬਹੁਤ ਪਰਸੰਸਾ ਹੋਈ ।

ਥੋਹੜੇ ਥੋਹੜੇ ਸਮੇਂ ਵਿਚ ਵਿਦਵਾਨ ਪੰਡਿਤਾਂ ਨੇ ਆਪਣਾ ਭਾਸ਼ਨ ਪਰਸਤੁਤ ਕੀਤਾ ਪਰ ਗਲਾਂ ਬਹੁਤ ਡੂੰਘੀਆਂ ਕੀਤੀਆਂ । ਇਹਨਾਂ ਪੰਡਿਤ ਜਨਾਂ ਦੀ ਸੂਚੀ ਵਿਚ ਕੁਝ ਵਿਸ਼ੇਸ਼ ਨਾਂਅ ਹਨ, ਨਿਆਏ ਦਰਸ਼ਨ ਵਿਭਾਗ ਦੇ ਮੁਖੀ ਸ੍ਰੀ ਰਾਮ ਪਾਂਡੇ ਜੀ, ਵਿਦਵਾਨ ਸਾਦਕ ਤਪਸਵੀ ਅਤੇ ਵਿਦਿਆ ਦਾਨੀ ਪੰਡਿਤ ਦਾਤਾਰ ਸ਼ਾਸਤਰੀ ਜੀ, ਸੰਸਕ੍ਰਿਤ ਜਗਤ ਦੇ ਅਲੰਕਾਰ, ਸ਼ਾਸਤਾਰਥ ਸ਼ਰੋਮਣੀ, ਕਈ ਵਾਰ ਵਿਸ਼ਵ ਵਿਦਿਆਲਾ ਦੇ ਕੁਲਪਤੀ ਰਹਿ ਚੁਕੇ ਪੰਡਿਤ ਦੇਵਾ ਸਰੂਪ ਮਿਸ਼ਰ, ਪੰਡਿਤ ਬਾਮ ਦੇਵ ਤ੍ਰਿਪਾਠੀ, ਪੰਡਿਤ ਕਮਲੇਸ਼ ਤ੍ਰਿਪਾਠੀ, ਕਾਸ਼ੀ

ਵਿਸ਼ਵ ਪਰੀਸ਼ਦ ਅਤੇ ਰਾਮ ਰਾਜ ਪਰੀਸ਼ਦ ਦੇ ਮਹਾਂ ਮੰਤਰੀ ਪੰਡਿਤ ਬਟੁਕ ਪ੍ਰਸ਼ਾਦ ਸ਼ਰਮਾ ਸ਼ਾਸਤਰੀ, ਡਾ. ਕਪਲ ਦੇਓ ਪਾਂਡੇ, ਪੰਡਿਤ ਰਮੇਸ਼ਵਰ ਓਪਾਧਿਆਏ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਪੰਡਿਤ ਜੁਗਲ ਕਿਸ਼ੋਰ ਮਿਸ਼ਰਾ ਪ੍ਰਤੀ ਕੁਲਪਤੀ (ਪ੍ਰੋ. ਵਾਈਸ ਚਾਂਸਲਰ), ਸ੍ਰੀ ਪਰਸ਼ੋਤਮ ਪਰਸਾਦ ਤਿਰਪਾਠੀ ਅਤੇ ਪੰਡਤ ਰਾਮ ਪ੍ਰਸਾਦ ਤਿਰਪਾਠੀ ਪ੍ਰਧਾਨ ਪੰਡਿਤ ਸਭਾ।

ਵਖ ਵਖ ਵਿਦਵਾਨਾਂ ਨੇ ਨਿਤਾਰ ਨਿਤਾਰ ਕੇ ਸਮਝਾਇਆ ਕਿ ਗੁਰੂ ਬ੍ਰਹਮਾ ਕਿਵੇਂ ਹੈ ਵਿਸ਼ਨੂੰ ਕਿਵੇਂ ਅਤੇ ਮਹੇਸ਼ ਕਿਉਂ ਹੈ ਅਤੇ ਪਰਮੇਸ਼ ਕਿਵੇਂ ਹੈ। ਗੁਰੂ ਵਿਵੇਕ ਬਿਰਤੀ ਜਗਾਉਣ ਵਾਲਾ ਹੈ। ਦੇਵ ਸਰੂਪ ਮਿਸ਼ਰਾ ਨੇ ਕਿਹਾ ਕਿ ਗੁਰੂ ਤੋਂ ਬਗੈਰ ਤਾਂ ਚੋਰੀ ਵੀ ਨਹੀਂ ਹੋ ਸਕਦੀ ਪੰਡਿਤ ਬਾਮ ਦੇਵ ਨੇ ਇਕ ਦ੍ਰਿਸ਼ਟਾਂਤ ਦੇ ਕੇ ਕਿਹਾ ਕਿ ਗੁਰੂ ਦੇਸ਼ ਕਾਲ ਸਥਾਨ ਰਹਿਤ ਹੈ, ਉਹ ਅਸੀਮ ਹੈ। ਉਹਨਾਂ ਗੁਰੂ ਤੱਤਵ ਦੀ ਵਿਆਖਿਆ ਵਿਚ ਭੌਤਕ ਗੁਰੂ, ਦੇਵੀ ਗੁਰੂ ਪਰਮਾਰਥਕ ਗੁਰੂ ਦੇ ਭੇਦ ਸਮਝਾਏ। ਪੰਡਤ ਕਮਲੇਸ਼ ਤਿਰਪਾਠੀ ਨੇ ਕਿਹਾ ਕਿ ਗੁਰੂ ਸ਼ਬਦ ਦੀ ਜੋ ਮਹਿਮਾ ਨਾਮਧਾਰੀ ਸਮਾਜ ਕੋਲ ਹੈ ਗੁਰੂ ਪ੍ਰਤਿ ਸਮਰਪਣ ਜਿਹੋ ਜਿਹਾ ਇਹ ਪੰਥ ਕਰਦਾ ਹੈ ਹੋਰ ਸੰਪਰਦਾਵਾਂ ਨੂੰ ਇਹਨਾਂ ਤੋਂ ਸਿਖਣਾ ਚਾਹੀਦਾ ਹੈ। ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਵਲ ਇਸ਼ਾਰਾ ਕਰਦਿਆਂ ਕਿਹਾ "ਹਮ ਕੋ ਸਤਿਗੁਰੂ ਮਿਲਣੇ ਸ਼ੁਰੂ ਹੋ ਜਾਏਂ ਹਮਾਰਾ ਕਾਮ ਬਣ ਜਾਏਗਾ। ਡਾ: ਕਪਿਲ ਦੇਓ ਪਾਂਡੇ ਨੇ ਮਹਾਂਭਾਰਤ ਵਿਚ ਕ੍ਰਿਸ਼ਨ ਦੇ ਸਾਰਥੀ ਬਨਣ ਦੀ ਮਿਸਾਲ ਦੇ ਕੇ ਕਿਹਾ ਕਿ ਲੌਕਿਕ, ਪਰਾਲੌਕਿਕ ਸਭ ਸਮਸਿਆਵਾਂ ਦਾ ਸਮਾਧਾਨ ਗੁਰੂ ਚਰਨਾ 'ਚ ਹੋ ਸਕਦਾ ਹੈ।.. ਪ੍ਰਤਿ ਕੁਲਪਤੀ ਸ੍ਰੀ ਜੁਗਲ ਕਿਸ਼ੋਰ ਮਿਸ਼ਰ ਨੇ ਕਿਹਾ ਕਿ ਗੁਰੂ ਨੂੰ ਸੂਰਜ ਚੰਦਰ ਪਾਰਸਮਣੀ ਕਿਸੇ ਨਾਲ ਵੀ ਉਪਮਾ ਨਹੀਂ ਦਿਤੀ ਜਾ ਸਕਦੀ ਕਿਉਂ ਕਿ ਇਹਨਾਂ ਵਿਚ ਕੋਈ ਨਾ ਕੋਈ ਦੋਸ਼ ਹੈ। ਗੁਰੂ ਅਨਉਪਮੇ ਹਨ। ਐਸੇ ਗੁਰਚਰਨਾਂ ਵਿਚ ਬੰਦਨ ਕਰਦਾਂ ਹਾਂ। ਸ੍ਰੀ ਰਾਮ ਪ੍ਰਸਾਦ ਤਿਰਪਾਠੀ ਪ੍ਰਧਾਨ ਸਭਾ ਨੇ ਕਿਹਾ ਮਾਨਸ ਸਰੀਰ ਸਲੱਭ ਵੀ ਹੈ ਦੁਰਲੱਭ ਵੀ। ਗੁਰੂ ਕਿਰਪਾ ਹੋਏ ਤਾਂ ਇਹ ਸੁਲੱਭ ਹੈ ਆਪਣੀ ਕੋਸ਼ਿਸ਼ ਨਾਲ ਦੁਰਲਭ ਹੈ ਜੀਵਨ ਨਾਵ (ਬੇੜੀ) ਦਾ ਕਰਨਹਾਰ ਖਵਈਆ ਗੁਰੂ ਹੋਣਾ ਚਾਹੀਦਾ ਹੈ।

ਮਨ, ਪਰੇਤ ਹੈ। ਸਤਿਗੁਰੂ ਜੀ ਜਦੋਂ ਦੇ ਬੈਠੇ ਹਨ ਮਾਲਾ ਚਲ ਰਹੀ ਹੈ। ਪਰੇਤ ਭੱਜ ਜਾਂਦੇ ਹਨ। ਇਹ ਭਾਗਾਂ ਦੀ ਗਲ ਹੈ ਕਿ ਇਹਨਾਂ ਦੇ ਦਰਸ਼ਨ ਹੋ ਰਹੇ ਹਨ। ਬਹੁਤ ਗਹਿਰ ਗੰਭੀਰ ਗਲਬਾਤ ਹੋ ਰਹੀ ਸੀ। ਵੇਦਾਂ ਸ਼ਾਸਤਰਾਂ ਦੇ ਦ੍ਰਿਸ਼ਟਾਂਤ ਦਿਤੇ ਜਾ ਰਹੇ ਸਨ।

ਅੰਤ ਉਤੇ ਸਤਿਗੁਰੂ ਜੀ ਦਾ ਪ੍ਰਵਚਨ ਹੋਇਆ। ਆਪ ਨੇ ਭਾਵੇਂ ਬਹੁਤ ਜਲਦੀ ਪ੍ਰਸਥਾਨ ਕਰ ਜਾਣਾ ਸੀ ਪਰ ਦੇਰ ਤਕ ਸੁਸ਼ੋਭਤ ਰਹੇ। ਇਸ ਸਮੇਂ ਬਾਬਤ ਆਪ ਨੇ ਫੁਰਮਾਇਆ ਕਿ ਜੀ ਕਰਦਾ ਸੀ ਬਾਤ ਸੁਣਦੇ ਹੀ ਜਾਈਏ, ਇਹ ਗਲਾਂ ਸਾਡੇ ਮਨ ਵਿਚ ਲਗ ਜਾਣ, ਅਸੀਂ ਚੰਗੇ ਸ਼ਿਸ਼ ਬਣ ਸਕੀਏ। ਫਿਰ ਇਵੇਂ ਹੋਵੇ ਜਿਵੇਂ ਸੋਨੇ ਵਿਚ ਸੁਗੰਧੀ ਆਉਣ ਲਗ ਪਵੇ। ਪੰਡਿਤ ਰਾਮ ਨਰਾਇਣ (ਗੁਰੂ ਚੰਦਰੋਦਯ ਕੌਮੁਦੀ ਦੇ ਲੇਖਕ) ਨੂੰ ਸਤਿਗੁਰੂ ਨੇ ਆਪ ਲਖਤਾ ਕਰਾਈ ਸੀ ਕਿ ਸਤਿਗੁਰੂ ਰਾਮ ਸਿੰਘ ਆਪ ਪੂਰਨ ਬ੍ਰਹਮ ਹਨ।... ਇਸ ਪ੍ਰਵਚਨ ਵਿਚ ਸਤਿਗੁਰੂ ਜੀ ਨੇ ਗੁਰ ਸਹਾਇ ਸਿੰਘ ਦੀ ਸਾਖੀ ਸੁਣਾਈ ਜਿਸ ਦੀ ਜੀਵ ਆਤਮਾ ਸਰੀਰ ਛੱਡ ਗਈ ਸੀ ਗੁਰੂ ਰਾਮ ਸਿੰਘ ਨੇ ਦਰਸ਼ਨ ਦਿਤੇ ਸਨ ਜਿਥੇ ਨਾ ਸੂਰਜ ਨਾ ਚੰਦਰ ਨਾ ਜ਼ਮੀਨ ਸੀ। ਪੂਰਨ ਬ੍ਰਹਮ ਦੀ ਲਖਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖਾਂ ਨੂੰ ਕਰਾਈ ਜਿਵੇਂ ਭਾਈ ਗੁਰਦਾਸ ਜੀ ਨੇ ਕਬਿਤ ਵਿਚ ਲਿਖਿਆ ਹੈ।

ਜਗ ਭੋਗ ਨਈਵੇਦ ਜਗਤ ਭਗਤ ਜਾਹਿ
ਅਸਨ ਬਸਨ ਗੁਰ ਸਿਖਨ ਲਡਾਏ ਹੈਂ
ਨਿਗਮ ਸੇਖਾਦਿਕ ਕਥਿਤ ਨੇਤਿ ਨੇਤਿ ਕਰ
ਪੂਰਨ ਬ੍ਰਹਮ ਗੁਰ ਸਿਖਨ ਲਖਾਏ ਹੈਂ

ਭਗਵਾਨ ਨੇ ਸ੍ਰਿਸ਼ਟੀ ਬਣਾਈ ਉਸ ਵਿਚ ਸਭ ਲਈ ਦੋਸਤਾਂ ਦੁਸ਼ਮਣਾਂ ਲਈ ਥਾਂ ਦਿਤੀ। ਜੋ ਭਗਵਾਨ ਨੂੰ ਗਾਲਾਂ ਕੱਢਦਾ ਹੈ ਉਹ ਉਸ ਨੂੰ ਵੀ ਰੋਟੀ ਦਿੰਦਾ ਹੈ। ਆਕਾਸ਼ ਦੀ ਕੋਈ ਹੱਦ ਨਹੀਂ, ਜੋ ਸਾਨੂੰ ਦਿਸ ਰਿਹਾ ਹੈ ਉਹ ਸਾਡੀ ਦ੍ਰਿਸ਼ਟੀ ਦੀ ਹੱਦ ਹੈ। ਬਾਰਸ਼ ਹੋ ਰਹੀ ਹੋਵੇ, ਲਗਦਾ ਹੈ ਸਾਰੀ ਦੁਨੀਆਂ ਡੁੱਬ ਰਹੀ ਹੈ। ਇਸੇ ਤਰ੍ਹਾਂ ਅਸੀਂ ਗੁਰੂ ਨੂੰ ਆਪਣੀ ਦ੍ਰਿਸ਼ਟੀ ਦੀ ਸੀਮਾ ਤਕ ਹੀ ਵੇਖਦੇ ਹਾਂ, ਪਰ ਉਹ ਅਸੀਮ ਹੈ। ਇਥੇ ਬਹੁਤ ਵਧੀਆ ਵੀਚਾਰਾਂ ਹੋਈਆਂ ਹਨ। ਅਧਿਐਨ ਦੇ ਬਾਅਦ ਅਭਿਆਸ ਵੀ ਹੋਣਾ ਚਾਹੀਦਾ ਹੈ। ਗੁਰੂ-ਮੰਤਰ ਤੋਂ ਹੀਣਾ ਕੋਈ ਰਹਿਣਾ ਨਹੀਂ ਚਾਹੀਦਾ।

ਸਤਿਗੁਰੂ ਜੀ ਦੇ ਪ੍ਰਵਚਨਾਂ ਬਾਅਦ ਕਾਸ਼ੀ ਦੇ ਪੰਡਿਤਾਂ ਨੂੰ ਵਿਧੀਵਤ ਰੂਪ ਵਿਚ ਸਨਮਾਨਤ ਕੀਤਾ ਗਿਆ। ਹਰ ਇਕ ਦੇ ਗਲੇ ਵਿਚ

ਸਤਿਗੁਰੂ ਜੀ ਨੇ ਫੁੱਲਾਂ ਦਾ ਹਾਰ ਪਾਇਆ, ਮੋਢਿਆਂ ਤੇ ਸਫੈਦ ਉੱਨ ਦੀ ਚਾਦਰ ਧਰੀ ਗਈ। ਫਲ ਅਤੇ ਮਿਠਾਈ ਦੇ ਨਾਲ ਦਕਸ਼ਣਾ ਦੀ ਮਾਇਆ ਵਾਲਾ ਲਫਾਫਾ ਪ੍ਰਦਾਨ ਕੀਤਾ ਗਿਆ। ਸਭ 'ਧੰਨ ਧੰਨ' ਕਰਦੇ ਵਿਦਾ ਹੋ ਰਹੇ ਸਨ।

ਇਹ ਇਕ ਸੱਚਮੁੱਚ ਹੀ ਇਤਿਹਾਸਕ ਸਮਾਂ ਸੀ, ਬਹੁਤ ਮਹੱਤਵਪੂਰਨ ਬਹੁਤ ਵਿਲੱਖਣ ਅਤੇ ਸਦੀਵ ਯਾਦ ਰਹਿਣ ਵਾਲਾ। ਕਾਸ਼ੀ ਦੇ ਪੰਡਿਤਾਂ ਦੀ ਵਿਦਵਤਾ ਦੇ ਜੌਹਰ ਸੁਣੇ ਸਨ ਪਰ ਅੱਜ ਅੱਖੀਂ ਵੇਖੇ ਸਨ। ਇਸ ਦੇ ਸਿੱਟੇ ਸੱਚਮੁੱਚ ਹੀ ਸਮੁਚੇ ਦੇਸ਼ ਵਾਸਤੇ ਦੂਰ-ਰਸ ਵਾਲੇ ਨਿਕਲਣਗੇ। ਸ਼ਾਸਤਾਰਥ ਸੁਨਣ ਦਾ, ਮਾਨਣ ਦਾ ਬਹੁਤ ਆਨੰਦ ਆਇਆ। ਅਨੰਦ, ਗੰਗਾ ਜੀ ਵਿਚ ਬੇੜੀ ਦੀ ਸੈਰ ਦਾ ਵੀ ਆਇਆ ਅਤੇ ਰੇਲ ਗੱਡੀ ਵਿਚ ਹੋਏ ਕਵੀ ਦਰਬਾਰ ਦਾ ਵੀ। ਗੋਸ਼ਟੀ, ਖਾਸ ਕਰਕੇ ਪੰਡਿਤ ਗੋਸ਼ਟੀ ਬਹੁਤ ਗਹਿਰ ਗੰਭੀਰ ਸੀ, ਪਰ ਨੀਰਸ ਨਹੀਂ ਸੀ ਰਸ-ਭਰਪੂਰ ਸੀ। ਕਈ ਵਾਰ ਇਸ ਗੰਭੀਰ ਬਹਿਸ ਵਿਚ ਵੀ ਵਿਦਵਾਨ ਕੋਈ ਗੱਲ ਕਰ ਜਾਂਦੇ ਜਿਸ ਨਾਲ ਮਾਹੌਲ ਕੁਝ ਖੁਲ੍ਹ ਵੀ ਜਾਂਦਾ ਸੀ। ਪੰਡਿਤ ਸਭਾ ਦੇ ਬਜ਼ੁਰਗ ਪ੍ਰਧਾਨ ਸ੍ਰੀ ਰਾਮ ਪ੍ਰਸਾਦ ਤ੍ਰਿਪਾਠੀ ਨੇ ਸਤਿਗੁਰੂ ਜੀ ਦੀ ਆਮਦ ਨਾਲ ਕਾਸ਼ੀ ਪਵਿੱਤਰ ਹੋਈ ਦੱਸਦਿਆਂ ਅੱਗੇ ਹੀ ਪਵਿੱਤਰਤਾ ਲਈ ਪ੍ਰਸਿਧ ਕਾਸ਼ੀ ਬਾਰੇ ਇਕ ਲੋਕ ਕਹਾਵਤ ਪੜ੍ਹ ਕੇ ਇਸ ਦੇ ਵਾਸਤਵਿਕ ਜੀਵਨ ਨੂੰ ਪ੍ਰੀਭਾਸ਼ਤ ਕਰ ਦਿਤਾ, ਉਹ ਕਹਾਵਤ ਹੈ :

"ਰਿਕਸ਼ੇ, ਰਾਂਢ, ਸਾਂਢ, ਸੀੜ੍ਹੀ, ਸੰਨਿਆਸੀ।
ਇਨ ਸੇ ਬਚੇ ਸੋ ਸੇਵੇ ਕਾਸ਼ੀ।।"

ਇਸ ਆਯੋਜਨ ਤੋਂ ਸਾਰੇ ਵਿਦਵਾਨ, ਵਿਦਿਆਰਥੀ ਅਤੇ ਸੰਗਤਾਂ ਖੁਸ਼ ਸਨ। ਸ. ਮਨਜੀਤ ਸਿੰਘ ਅਤੇ ਸਾਰੇ ਭਰਾਵਾਂ ਦੇ ਪਰਿਵਾਰ ਨੇ ਸੇਵਾ ਦੀ ਭਾਰੀ ਜ਼ਿੰਮੇਵਾਰੀ ਚੁਕੀ। ਡੇਰੇ, ਲੰਗਰ ਅਤੇ ਹੋਰ ਖੇਚਲ ਇਨ੍ਹਾਂ ਬਰਦਾਸ਼ਤ ਕੀਤੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦੀ ਅਲੌਕਿਕ ਆਸਾ ਦੀ ਵਾਰ ਅਤੇ ਸ਼ਾਮ ਨੂੰ ਸੰਗੀਤ ਸਭਾ ਵੀ ਹੋਈ। ਪੰਜਾਬ ਤੋਂ ਇਲਾਵਾ ਡਾਲਟਨਗੰਜ, ਇਲਾਹਾਬਾਦ ਆਦਿਕ ਥਾਵਾਂ ਤੋਂ ਵੀ ਸੰਗਤ ਆਈ ਹੋਈ ਸੀ। ਦੋ ਪਰਸਿਧ ਪਰ ਖਾਮੋਸ਼ ਪਤਰਕਾਰ ਸੰਤ ਗੁਰਦੀਪ ਸਿੰਘ (ਸਤਿਜੁਗ) ਅਤੇ ਸਰਬ ਸ਼ਕਤੀਮਾਨ ਸਿੰਘ ਸੰਪਾਦਕ ਵਰਤਮਾਨ ਹਿੰਦੁਸਤਾਨ ਵੀ ਪੁਜੇ ਸਨ।

# ਨਿੱਕੀ ਗੱਲ ਵੱਡਾ ਅਰਥ

—ਲਖਵਿੰਦਰ ਸਿੰਘ ਬਾਜਵਾ

ਮੈਂ ਚੁਬਾਰੇ ਵਿਚ ਬੈਠਾ ਕੁਝ ਲਿਖ ਰਿਹਾ ਸਾਂ, ਮੇਰੇ ਬਚੇ ਕੋਲ ਹੀ ਦੂਸਰੇ ਮੰਜੇ ਉਤੇ ਬੈਠੇ ਕੁਝ ਪੜ੍ਹ ਰਹੇ ਸਨ। ਅਚਾਨਕ ਮੇਰੀ ਛੋਟੀ ਲੜਕੀ ਜੋ ਤਕਰੀਬਨ ਦਸ ਗਿਆਰਾਂ ਸਾਲ ਦੀ ਹੈ ਨੇ ਕਿਹਾ ਉਪਰ ਵੇਖੋ। ਮੇਰੀ ਸੋਚ ਦੀ ਲੜੀ ਟੁਟ ਗਈ। ਜਿਸ ਕਰਕੇ ਮੈਂ ਬੱਚੀ ਨੂੰ ਝਿੜਕਣਾ ਚਾਹੁੰਦਾ ਸਾਂ, ਪਰ ਜਦੋਂ ਮੇਰੀ ਨਿਗਾਹ ਖੁਲੀ ਛਤ ਤੇ ਪਈ ਤਾਂ ਮੈਨੂੰ ਆਪਣੀ ਭੁਲ ਗਈ।

ਛਤੇ ਤੇ ਇਕ ਬਿੱਲੀ ਚੂਹੇ ਨਾਲ ਖੇਡ ਰਹੀ ਸੀ। ਚੂਹਾ ਜਿਉਂਦਾ ਸੀ, ਬਿਲੀ ਉਸ ਨੂੰ ਬਾਰ ਬਾਰ ਮੂੰਹ ਵਿਚੋਂ ਛਡ ਦਿੰਦੀ। ਜਦੋਂ ਉਹ ਭਜ ਕੇ ਥੋੜੀ ਦੂਰ ਜਾਂਦਾ ਤਾਂ ਭਜ ਕੇ ਉਸ ਨੂੰ ਬੋਚ ਲੈਂਦੀ।

ਅਸੀਂ ਸਾਰੇ ਵੇਖ ਰਹੇ ਸਾਂ ਕਿ ਛੋਟੀ ਲੜਕੀ ਨੇ ਕਿਹਾ "ਮੈਂ ਚੂਹੇ ਨੂੰ ਛੁਡਾ ਦੇਵਾਂ।" ਬਚੀ ਨੂੰ ਸ਼ਾਇਦ ਤਰਸ ਆ ਗਿਆ ਸੀ। ਬਚਿਆਂ ਦਾ ਦਿਲ ਨਰਮ ਹੁੰਦਾ ਹੈ।

ਮੈਂ ਉਸ ਨੂੰ ਕਿਹਾ "ਨਾ ਬੇਟੀ ਅਜਿਹਾ ਨਹੀਂ ਕਰਨਾ"। "ਕਿਉਂ" ਉਸ ਨੇ ਜਵਾਬ ਦਿਤਾ।

"ਦੇਖ ਬੇਟੀ ਬਿਲੀ ਨੇ ਚੂਹੇ ਨੂੰ ਮਾਰ ਤਾਂ ਦੇਣਾ ਹੀ ਹੈ ਜੇ ਤੂੰ ਉਸ ਵਲ ਜਾਵੇਂਗੀ ਤਾਂ ਉਹ ਇਸ ਨੂੰ ਜਲਦੀ ਮਾਰ ਦੇਵੇਗੀ। ਜੇ ਨਾ ਗਈ ਤਾਂ ਸ਼ਾਇਦ ਚੂਹਾ ਕੁਝ ਪਲ਼ ਹੋਰ ਜਿੰਦਾ ਰਹਿ ਸਕੇ।"

ਪਰ ਬਚੀ ਨੇ ਮੇਰੀ ਗਲ ਨਾ ਮੰਨੀ ਅਤੇ ਉਪਰ ਦੌੜ ਗਈ। ਬਿਲੀ ਨੇ ਚੂਹੇ ਨੂੰ ਮੂੰਹ ਵਿਚ ਘੁਟਿਆ ਅਤੇ ਭੱਜ ਗਈ। ਮੈਂ ਬੱਚੀ ਨੂੰ ਆਖਿਆ, "ਮੈਂ ਤੈਨੂੰ ਕਿਹਾ ਸੀ ਨਾ ਕਿ ਬਿੱਲੀ ਚੂਹੇ ਨੂੰ ਜਲਦੀ ਮਾਰ ਦੇਵੇਗੀ ਤੇਰੇ ਜਾਣ ਨਾਲ।"

ਅਗੋਂ ਉਸ ਬਚੀ ਨੇ ਸਹਿਜ ਸੁਭਾ ਨਾਲ ਜੁਆਬ ਦਿਤਾ, "ਪਾਪਾ ਜੀ ਬਿੱਲੀ ਨੇ ਚੂਹੇ ਨੂੰ ਮਾਰ ਤਾਂ ਦੇਣਾ ਹੀ ਸੀ। ਇਹ ਗਲ ਤਾਂ ਪਕੀ ਸੀ ਤੇ ਸ਼ਾਇਦ ਇਸ ਨੂੰ ਚੂਹਾ ਵੀ ਜਾਣਦਾ ਹੋਵੇ, ਪਰ ਮੌਤ ਦੇ ਸਾਏ ਹੇਠ ਜੀਵੇ ਕੁਝ ਪਲ ਜ਼ਿੰਦਗੀ ਦਾ ਕੀ ਅਰਥ ਰੱਖਦੇ ਹਨ।"

ਬੱਚੇ ਚੁੱਪਚਾਪ ਪੜ੍ਹ ਰਹੇ ਸਨ, ਪਰ ਮੈਂ ਸੋਚ ਰਿਹਾ ਸੀ ਕਿ ਕੀ ਮੌਤ ਦੇ ਸਾਏ ਹੇਠ ਜੀਵੇ ਕੁਝ ਪਲ ਸੱਚਮੁਚ ਜ਼ਿੰਦਗੀ ਦਾ ਅਰਥ ਨਹੀਂ ਰੱਖਦੇ।

ਜਗਜੀਤ ਨਗਰ (ਹਰੀਪੁਰਾ),

# ਮੇਰੀ ਸ਼ਾਂਤੀ ਨਿਕੇਤਨ ਯਾਤਰਾ-੪

—ਅਮਰ ਭਾਰਤੀ

## ਪਤਿਤ ਨਹੀਂ, ਸਿੱਖ

ਇਕ ਦਿਨ ਇਕ ਕਾਲੀ ਕਾਰ ਮੇਰੀ ਝੁੱਗੀ ਦੇ ਸਾਹਮਣੇ ਆਣ ਕੇ ਰੁਕੀ। ਮੈਂ ਝੁੱਗੀਓਂ ਬਾਹਰ ਨਿਕਲਿਆ ਤੇ ਉਧਰ ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸੁਧੀ ਰੰਜਨ ਦਾਸ ਕਾਰ ਵਿਚੋਂ ਨਿਕਲ ਕੇ ਮੇਰੇ ਵੱਲ ਹੋਏ। ਮੈਂ ਉਤਸੁਕਤਾ ਤੇ ਬੇਚੈਨੀ ਜਿਹੀ ਨਾਲ ਹੀ ਉਨ੍ਹਾਂ ਨੂੰ ਆਪਣੇ ਵੱਲ ਆਉਂਦਿਆਂ ਵੇਖ ਕੇ ਨਮਸਕਾਰ ਬੁਲਾਈ ਤੇ ਉਨ੍ਹਾਂ ਵੱਲ ਕਦਮ ਵਧਾਏ।

ਸੁਧੀ ਰੰਜਨ ਬਾਬੂ ਨੇ ਮੇਰੇ ਸ਼ਾਂਤੀ ਨਿਕੇਤਨ ਪਹੁੰਚਣ ਤੋਂ ਚਾਰ ਦਿਨ ਪਹਿਲਾਂ ਹੀ ਦਿੱਲੀ ਤੋਂ ਆਣ ਕੇ ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਦੀ ਪਦਵੀ ਸੰਭਾਲੀ ਸੀ। ਆਪ ਦਿੱਲੀ ਤੋਂ ਸੁਪਰੀਮ ਕੋਰਟ ਦੇ ਚੀਫ ਜਸਟਿਸ ਵਾਲੇ ਪਦ ਤੋਂ ਰੀਟਾਇਰ ਹੋ ਕੇ ਸਿੱਧੇ ਸ਼ਾਂਤੀ ਨਿਕੇਤਨ ਹੀ ਪਹੁੰਚੇ ਸਨ। ਮੈਂ ਸ਼ਾਂਤੀ ਨਿਕੇਤਨ ਵਿਚ ਪਹੁੰਚਣ ਤੋਂ ਅਗਲੇ ਦਿਨ ਹੀ ਕਿਸੇ ਬਹਾਨੇ ਇਹਨਾਂ ਨੂੰ ਮਿਲਣ ਗਿਆ ਤੇ ਇਹਨਾਂ ਦੇ ਸਨੇਹ ਦਾ ਪਾਤਰ ਬਣ ਗਿਆ ਸਾਂ।

ਅਸੀਂ ਰੋਜ਼ ਸਵੇਰੇ ਪ੍ਰਾਰਥਨਾ ਸਮੇਂ ਲਾਇਬਰੇਰੀ ਦੇ ਸਾਹਮਣੇ ਇਕੱਠੇ ਪਹੁੰਚਦੇ ਸਾਂ। ਮੇਰੀ ਝੁੱਗੀ ਤੋਂ ਇਹਨਾਂ ਦੀ ਕੋਠੀ ਦਾ ਸੜਕ ਲਾਗਲਾ ਗੇਟ ਜਿੰਨੀ ਦੂਰ ਸੀ, ਓਨੀ ਦੂਰ ਹੀ ਇਨ੍ਹਾਂ ਦੀ ਕੋਠੀ ਦੇ ਉਸ ਗੇਟ ਤੋਂ ਅੰਦਰ ਲੰਘ ਕੇ ਇਨ੍ਹਾਂ ਦਾ ਨਿਵਾਸ ਸਥਾਨ ਸੀ। ਸਵੇਰੇ ਇਸ਼ਨਾਨ ਕਰਕੇ ਜਦੋਂ ਅਸੀਂ ਦੋਵੇਂ ਆਪਣੇ ਆਪਣੇ ਨਿਵਾਸ ਸਥਾਨ ਤੋਂ ਤੁਰਦੇ ਤਾਂ ਉਸ ਗੇਟ ਉਪਰ ਇਕੱਠੇ ਹੋ ਜਾਂਦੇ। ਉਥੋਂ ਅਸੀਂ ਹਮੇਸ਼ਾਂ ਪ੍ਰਾਰਥਨਾ ਸਥੱਲ ਉਪਰ ਰਲਕੇ ਜਾਂਦੇ।

ਸੁਧੀ ਰੰਜਨ ਬਾਬੂ, ਗੁਰੁਦੇਵ ਰਵੀਂਦ੍ਰ ਨਾਥ ਟੈਗੋਰ ਵਲੋਂ ਸਥਾਪਤ ਬ੍ਰਹਮਚਾਰਯ ਆਸ਼ਰਮ ਦੇ ਪਹਿਲੇ ਚੌਂਹ ਵਿਦਿਆਰਥੀਆਂ ਵਿਚੋਂ ਇਕ ਉਹ ਵਿਦਿਆਰਥੀ ਸਨ ਜਿਨ੍ਹਾਂ ਨੇ ਗੁਰੁਦੇਵ ਦੀ ਸਨੇਹੀ ਛਤਰ ਛਾਇਆ ਹੇਠ ਪ੍ਰਾਰੰਭਕ ਵਿਦਿਆ ਹਾਸਲ ਕੀਤੀ ਸੀ ਤੇ ਫੇਰ ਉਚੀ ਤੋਂ ਉਚੀ ਵਿਦਿਆ ਹਾਸਲ ਕਰਕੇ ਪੰਜਾਬ ਹਾਈਕੋਰਟ ਦੇ ਵਡੇ ਜੱਜ ਅਤੇ ਫਿਰ ਸੁਪਰੀਮ ਕੋਰਟ ਦੇ ਚੀਫ ਜਸਟਿਸ ਦੀ ਪਦਵੀ ਤਕ ਪੁਜੇ ਸਨ। ਸ. ਪ੍ਰਤਾਪ ਸਿੰਘ ਕੈਰੋਂ ਵਿਰੁਧ ਲਗੇ ਦੋਸ਼ਾਂ ਲਈ ਇਹਨਾਂ ਨੇ ਹੀ ਦਾਸ ਕਮਿਸ਼ਨ ਦੇ ਰੂਪ ਵਿਚ ਜਾਂਚ ਕੀਤੀ ਸੀ, ਅਤੇ ਪੰਜਾਬੀ ਸੂਬੇ ਬਾਰੇ ਰਾਏ ਬਣਾਨ ਲਈ ਵੀ ਇਹਨਾਂ ਨੂੰ ਹੀ ਜਵਾਹਰ ਲਾਲ ਨਹਿਰੂ ਨੇ 'ਦਾਸ ਕਮਿਸ਼ਨ' ਦੇ ਰੂਪ ਵਿਚ ਨਿਯੁਕਤ ਕੀਤਾ ਸੀ।

ਸ੍ਰੀ ਸੁਧੀ ਰੰਜਨ ਦਾਸ ਨੇ ਸ਼ਾਂਤੀ ਨਿਕੇਤਨ ਬਾਰੇ ਆਪਣੀਆਂ ਯਾਦਾਂ ਵੀ 'ਆਮਾਦੇਰ ਸ਼ਾਂਤੀ ਨਿਕੇਤਨ' (ਸਾਡਾ ਸ਼ਾਂਤੀ ਨਿਕੇਤਨ) ਨਾਮੀ ਪੁਸਤਕ ਵਿਚ ਲਿਖੀਆਂ ਸਨ। ਮੈਂ ਉਥੇ ਹੀ ਉਹ ਪੁਸਤਕ ਪੜ੍ਹੀ ਤੇ ਇਨ੍ਹਾਂ ਨਾਲ ਉਸ ਪੁਸਤਕ ਦੇ ਜ਼ਿਕਰ ਤੇ ਬਾਅਦ ਸ਼ਾਂਤੀ ਨਿਕੇਤਨ ਬਾਰੇ ਅਨੇਕਾਂ ਸਵਾਲ ਪੁਛਦਾ ਰਹਿੰਦਾ ਸਾਂ। ਸ਼ਾਂਤੀ ਨਿਕੇਤਨ ਵਿਚ ਕੋਈ ਸਮਾਗਮ ਹੋਵੇ ਮੈਨੂੰ ਉਚੇਚਾ ਸੁਨੇਹਾ ਘੱਲ ਕੇ ਬੁਲਵਾ ਲੈਂਦੇ। ਸ਼ਾਂਤੀ ਨਿਕੇਤਨ ਦੇ ਬ੍ਰਹਮਚਾਰਯ ਆਸ਼ਰਮ ਦੇ ਬਾਲਕਾਂ ਦੀ, ਜਿਨ੍ਹਾਂ ਦੀ ਪੜ੍ਹਾਈ ਅਜੇ ਵੀ ਪ੍ਰਾਚੀਨ ਰਿਸ਼ੀ ਆਸ਼ਰਮਾ ਵਾਂਗ ਰੁੱਖਾਂ ਹੇਠ ਆਸਣ ਵਿਛਾ ਕੇ ਹੀ ਹੁੰਦੀ ਸੀ, ਅਸੀਂ ਦੋਵੇਂ ਹੀ ਪ੍ਰੀਤ ਦੇ ਪਾਤਰ ਸਾਂ। ਇਹ ਉਨ੍ਹਾਂ ਲਈ 'ਸੁਧੀ ਦਾ' ਸਨ ਤੇ ਮੈਂ 'ਭਾਰਤੀ ਦਾ।' ਉਹ ਸਾਰੇ ਬਾਲਕ ਰੋਜ਼ ਜਾਂਦਿਆਂ ਹੀ ਸਾਡਾ ਦੋਹਾਂ ਦਾ ਇਮਤਿਹਾਨ ਲੈਂਦੇ। ਸਾਰੇ ਵਾਰੋ ਵਾਰੀ ਸਾਡੇ ਮੂਹੋਂ ਆਪਣਾ ਨਾਂ ਪੁਛਦੇ। ਸੁਧੀ ਬਾਬੂ ਦੀ ਯਾਦ-ਦਾਸ਼ਤ ਬਹੁਤ ਹੀ ਤਕੜੀ ਸੀ। ਉਨ੍ਹਾਂ ਨੇ ਸਾਰੇ ਬਾਲਕਾਂ ਦੇ ਨਾਮ ਦੋ ਤਿੰਨ ਦਿਨਾਂ ਵਿਚ ਹੀ ਯਾਦ ਕਰ ਲਏ ਸਨ, ਪਰ ਮੈਨੂੰ ਕਈ ਦਿਨ ਲਗ ਗਏ।

ਉਸ ਦਿਨ, ਜਦੋਂ ਸੁਧੀ ਬਾਬੂ ਦੀ ਕਾਰ ਮੇਰੀ ਝੁਗੀ ਸਾਹਮਣੇ ਰੁਕੀ ਤਾਂ ਮੈਂ ਇਸ ਉਤਸੁਕਤਾ ਤੇ ਬੇਚੈਨੀ ਜਿਹੀ ਨਾਲ ਹੀ ਉਨ੍ਹਾਂ ਵਲ ਵਧਿਆ ਸਾਂ ਕਿ ਇਹ ਆਪ ਮੇਰੇ ਕੋਲ ਕਿਉਂ ਆਏ ਨੇ ?

ਆਪ ਨੇ ਮੇਰੀ ਨਮਸਕਾਰ ਦਾ ਜਵਾਬ ਨਮਸਕਾਰ ਵਿਚ ਦੇਂਦਿਆਂ ਪੁਛਿਆ 'ਕਲ੍ਹ ਕਿਧਰੇ ਜਾਣ ਦਾ ਪ੍ਰੋਗਰਾਮ ਤਾਂ ਨਹੀਂ ?'

'ਨਹੀਂ ਜੀ।'

'ਤਾਂ ਕਲ੍ਹ ਨੂੰ ਤੁਸੀਂ ਮੇਰੇ ਘਰ ਸਾਡੇ ਨਾਲ ਇਕੱਠਿਆਂ ਭੋਜਨ ਛਕੋਗੇ।'

'ਮੈਂ ਐਸੇ ਸਨਮਾਨ ਦੀ ਕਦੇ ਕਲਪਨਾ ਵੀ ਨਹੀਂ ਸੀ

ਕੀਤੀ, ਏਸੇ ਲਈ ਇਹ ਗਲ ਸੁਣ ਕੇ ਮੇਰਾ ਬੋਲ ਨਿਕਲਣੋਂ ਇਨਕਾਰੀ ਹੋ ਰਿਹਾ ਸੀ। ਕਿਸੇ ਤਰ੍ਹਾਂ ਅਸਫੁਟ ਬੋਲ ਰਾਹੀਂ ਹੀ 'ਸਤਿਬਚਨ' ਆਖਿਆ ਸੀ।

ਕਾਰ ਵਿਚ ਬਹਿੰਦਿਆਂ ਉਨ੍ਹਾਂ ਫਿਰ ਪੁਛਿਆ ਸੀ, 'ਸਭ ਕੁਝ ਖਾ ਲੈਂਦੇ ਓ ਨਾ?'

ਨਹੀਂ ਜੀ, 'ਮੈਂ ਨਿਰਾਮਿਸ਼ ਹਾਂ।' (ਮਾਸ ਮੱਛੀ ਅੰਡਾ ਨਹੀਂ ਖਾਂਦਾ।)

ਦੂਜੇ ਦਿਨ ਜਦੋਂ ਭੋਜ ਵਿਚ ਸ਼ਾਮਲ ਹੋ ਕੇ ਪਰਸਾਦ ਪਾਉਣ ਬੈਠਾ ਤਾਂ ਮੇਰੇ ਨਾਲ ਆਮੰਤ੍ਰਿਤ ਹੋਰ ਜਿਹੜੇ ਵਿਅਕਤੀ ਬੈਠੇ ਸਨ ਉਹਨਾਂ ਵਿਚ ਦਿੱਲੀ ਤੋਂ ਸਾਹਿਤ ਅਕਾਦਮੀ ਦੇ ਸਕੱਤਰ ਸ਼੍ਰੀ ਕ੍ਰਿਸ਼ਨਾ ਕ੍ਰਿਪਲਾਨੀ, ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਹਿੰਦੀ ਵਿਭਾਗ ਦੇ ਸ਼੍ਰੀ ਮੋਹਨ ਵਾਜਪਾਈ ਤੇ ਕਲਾ ਭਵਨ ਤੇ ਜਗਤ ਪ੍ਰਸਿਧ ਮੂਰਤੀਕਾਰ ਸ਼੍ਰੀ ਰਾਮ ਕਿੱਕਰ, ਸਾਰੇ ਦੇ ਸਾਰੇ ਨਿਰਾਮਿਸ਼ ਭੋਜੀ ਸਨ। ਸੁਧੀ ਰੰਜਨ ਬਾਬੂ ਨੇ ਆਪਣੇ ਪੰਜਾਬ ਵਿਚ ਰਹਿਣ ਸਮੇਂ ਪੰਜਾਬੀ, ਸਾਗ ਤੇ ਮੱਕੀ ਦੀਆਂ ਰੋਟੀਆਂ ਦੀ ਚਰਚਾ ਕਰਦਿਆਂ ਬਾਕੀ ਸਾਰਿਆਂ ਵੱਲ ਹੌਲੀ ਜਿਹੀ ਇਹ ਗੱਲ ਸਰਕਾ ਦਿੱਤੀ ਕਿ 'ਭਾਰਤੀ ਜੀ, ਪਤਿਤ ਸਿੱਖ ਨੇ।'

ਸਾਰਿਆਂ ਨੇ ਪਹਿਲਾਂ ਮੇਰੇ ਵੱਲ ਤੇ ਫਿਰ ਸੁਧੀ ਬਾਬੂ ਵਲ ਸਵਾਲੀਆ ਨਜ਼ਰਾਂ ਨਾਲ ਤੱਕਿਆ। ਸੁਧੀ ਬਾਬੂ ਨੇ ਮੁਸਕਰਾਉਂਦਿਆਂ ਹੋਇਆਂ ਆਖਿਆ, 'ਇਹ ਸਿੱਖ ਹੁੰਦੇ ਹੋਏ ਵੀ ਮਾਸ ਨਹੀਂ ਖਾਂਦੇ, ਫਿਰ ਹੋਏ ਨਾ ਪਤਿਤ ਸਿੱਖ।'

ਸੁਣ ਕੇ ਸਾਰੇ ਮੇਰੇ ਵੱਲੋਂ ਕਿਸੇ ਉੱਤਰ ਦੀ ਆਸ ਵਿਚ ਮੇਰੇ ਵੱਲ ਤੱਕਣ ਲੱਗੇ। ਮੈਂ ਕਿਹਾ, 'ਪਤਿਤ ਨਹੀਂ', ਅਸਲ ਸਿੱਖ।'

ਪਰ ਆਪਣੇ ਮਨ ਵਿਚ ਸੋਚ ਰਿਹਾ ਸਾਂ, ਕਿੰਨਾ ਪਤਨ ਹੋ ਗਿਆ ਹੈ ਪੰਜ ਸੌ ਸਾਲਾਂ ਵਿਚ ਸਿੱਖ ਦਾ। ਅੱਜ ਸਿੱਖ ਦੀ ਪਛਾਣ ਹੀ ਬਦਲ ਗਈ ਹੈ ਤੇ ਉਸ ਗੱਲ ਨਾਲ ਜੁੜ ਗਈ ਹੈ ਜੋ ਉਸਦੀ ਮੂਲ ਹਸਤੀ ਦੇ ਹੀ ਉਲਟ ਹੈ।

——

## ਇਕ ਸੁਪਨਾ-ਇੱਕੀ ਸਾਲ ਲੰਮਾ

ਇਕ ਦਿਨ ਵਿਸ਼ਵ ਭਾਰਤੀ ਯੂਨੀਵਰਸਿਟੀ ਉੜੀਆ ਵਿਭਾਗ ਸਾਹਿਤ ਸਭਾ ਵਲੋਂ ਦਾਅਵਤ ਮਿਲੀ ਕਿ ਮੈਂ ਉਹਨਾਂ ਨੂੰ ਪੰਜਾਬੀ ਸਾਹਿਤ ਬਾਰੇ ਕੁਝ ਜਾਣਕਾਰੀ ਦਿਆਂ। ਗੱਲ ਸੁਣਦਿਆਂ ਹੀ ਮੈਨੂੰ ਤੇ ਜਿਵੇਂ ਚੱਕਰ ਜਿਹਾ ਆ ਗਿਆ। ਜ਼ਿੰਦਗੀ ਵਿਚ ਕਦੇ ਸਰੋਤਾ-ਸਮੂਹ ਸਾਹਮਣੇ ਕੁਝ ਬੋਲਣ ਦਾ ਮੌਕਾ ਨਹੀਂ ਸੀ ਆਇਆ। ਇਕ ਝਿਜਕ ਜਿਹੀ ਹਮੇਸ਼ਾ ਹੀ ਰਹੀ ਹੈ ਤੇ ਜਿਉਂ ਜਿਉਂ ਸਮਾਂ ਬੀਤਦਾ ਗਿਆ ਇਹ ਝਿਜਕ ਵਧਦੀ ਗਈ ਹੈ। ਕਦੇ ਇੰਝ ਲੱਗਾ ਹੀ ਨਹੀਂ ਕਿ ਮੈਨੂੰ ਕੁਝ ਆਉਂਦਾ ਹੈ, ਜਿਸ ਨੂੰ ਸਰੋਤਿਆਂ ਸਾਹਮਣੇ ਪੇਸ਼ ਕਰਾਂ।

ਪਰ ਉਸ ਦਿਨ ਨਾਂਹ ਕਰਨੀ ਮੁਸ਼ਕਲ ਹੋ ਗਈ। ਬਹਾਨੇ ਇਕ ਤੋਂ ਵਧ ਵਾਰੀ ਲਾਏ, ਪਰ ਗੱਲ ਬਣੀ ਨਾ। ਜਿਸ ਦਿਨ ਬੋਲਣਾ ਸੀ, ਉਸ ਦਿਨ ਵਿਭਾਗ ਦੇ ਅਧਯਖਸ਼ ਅਚਾਨਕ ਬੀਮਾਰ ਹੋ ਗਏ। ਉਹਨਾਂ ਨੂੰ ਦਮੇ ਦਾ ਜ਼ਬਰਦਸਤ ਦੌਰਾ ਪਿਆ। ਮੈਂ ਸਮਝਿਆ ਸ਼ਾਇਦ ਰੱਬ ਨੇ ਮੇਰੀ ਹੀ ਸੁਣ ਲਈ ਹੈ। ਹੁਣ ਸਭਾ ਨਹੀਂ ਹੋਵੇਗੀ। ਹੋਮਿਓਪੈਥੀ ਤਾਂ ਜਾਣਦਾ ਹੀ ਸਾਂ ਸੋ ਉਸ ਖੇਤਰ ਵਿਚ ਆਪਣੇ ਜੌਹਰ ਦਿਖਾਣ ਲਈ ਤਤਪਰ ਹੋ ਗਿਆ। ਦੋ ਮੀਲ ਦੂਰ ਬੋਲਪੁਰ ਤੋਂ ਜਾ ਕੇ ਹੋਮਿਓਪੈਥਿਕ ਦਵਾਈਆਂ ਲਿਆਂਦੀਆਂ ਤੇ ਕੁਜ ਬਾਬੂ ਦੇ ਕੋਲ ਬਹਿਕੇ ਇਲਾਜ ਸ਼ੁਰੂ ਕਰ ਦਿਤਾ। ਨਤੀਜਾ ਮੇਰੀ ਅਸਲ ਭਾਵਨਾ ਤੋਂ ਉਲਟ ਸਾਹਮਣੇ ਆਇਆ। ਕੁੰਜ ਬਾਬੂ ਨੂੰ ਦਵਾਈ ਨਾਲ ਕੁਝ ਫਰਕ ਪੈ ਗਿਆ ਤੇ ਉਹਨਾਂ ਨੇ ਵਿਦਿਆਰਥੀਆਂ ਨੂੰ ਕਿਹਾ ਕਿ ਹੁਣ ਮੈਂ ਕੁਝ ਠੀਕ ਹਾਂ। ਚਿੰਤਾ ਨਹੀਂ ਕਰਨੀ ਤੁਸੀਂ ਜਾ ਕੇ ਸਭਾ ਕਰੋ ਤੇ ਭਾਰਤੀ ਜੀ ਕੋਲੋਂ ਪੰਜਾਬੀ ਸਾਹਿਤ ਬਾਰੇ ਸੁਣੋ।

ਮੈਂ ਪਿਛਲੇ ਕਈ ਸਾਲਾਂ ਤੋਂ ਲਿਖਦਾ ਤਾਂ ਪੰਜਾਬੀ ਵਿਚ ਹੀ ਆ ਰਿਹਾ ਸਾਂ, ਪਰ ਪੜ੍ਹਦਾ ਕੇਵਲ ਬੰਗਲਾ ਸਾਹਿਤ ਹੀ ਸਾਂ। ਇਸ ਗੱਲੋਂ ਵੀ ਘਬਰਾ ਰਿਹਾ ਸਾਂ ਕਿ ਜੇ ਭਲਾ ਬੋਲ ਹੀ ਸਕਾਂ... ਤਾਂ ਵੀ ਦੱਸਾਂਗਾ ਕੀ?

ਤਾਂ ਵੀ ਜਾਣਾ ਹੀ ਪਿਆ... ਬੋਲਿਆ ਵੀ। ਪੰਜਾਬੀ ਸਾਹਿਤ ਬਾਰੇ ਜਿੰਨਾ ਕੁ ਜਾਣਦਾ ਸਾਂ, ਉਸ ਨੂੰ ਬਿਆਨ ਕਰਦਿਆਂ ਘੰਟਾ ਕੁ ਸਮਾਂ ਲਗ ਗਿਆ। ਮੈਂ ਹੈਰਾਨ ਸਾਂ ਕਿ ਮੇਰੇ ਸਾਰੇ ਸਰੋਤਾ ਪ੍ਰਸੰਨ ਸਨ ਤੇ ਸਮਝਦੇ ਸਨ ਕਿ ਉਹਨਾਂ ਨੂੰ ਉਹਨਾਂ ਦੀ ਇੱਛਾ ਮੁਤਾਬਿਕ ਠੀਕ ਠੀਕ ਜਾਣਕਾਰੀ ਮਿਲ ਗਈ ਹੈ।

ਜਦੋਂ ਆਪਣੀ ਗੱਲ ਮੁਕਾ ਕੇ ਬੈਠਾ ਤਾਂ ਆਪਣੀ ਉਸ ਸਮੇਂ ਦੀ ਸਥਿਤੀ ਉਪਰ ਯਕੀਨ ਨਹੀਂ ਸੀ ਆ ਰਿਹਾ। ਲਗਦਾ ਸੀ ਜਿਵੇਂ ਇਕ ਸੁਪਨੇ ਵਿਚੋਂ ਦੀ ਨਿਕਲਿਆ ਹਾਂ।

ਉਹ ਸੁਪਨਾ ਸ਼ੁਰੂ ਹੁੰਦਾ ਸੀ ਕੋਈ ਵੀਹ ਬਾਈ ਸਾਲ ਪਹਿਲਾਂ ਤੋਂ...ਜਦੋਂ ਮੈਂ ਬਾਰਾਂ ਤੇਰਾਂ ਸਾਲ ਦਾ ਸਾਂ। ਓਦੋਂ ਇਕ ਦਿਨ ਆਪਣੇ ਵਡੇ ਭਾਈ ਸਾਹਿਬ ਨੂੰ ਉਹਨਾਂ ਦੇ ਇਕ ਮਿੱਤਰ ਨਾਲ ਇਹ ਗੱਲ ਕਰਦਿਆਂ ਸੁਣਿਆ ਸੀ ਕਿ ਉਹ ਆਪਣੇ ਵੱਡੇ ਪੁਤਰ ਨੂੰ ਸ਼ਾਂਤੀ ਨਿਕੇਤਨ ਵਿਸ਼ਵ ਭਾਰਤੀ ਯੂਨੀਵਰਸਿਟੀ ਵਿਚ ਪੜ੍ਹਨ ਲਈ ਭੇਜਣਗੇ।

ਸੁਣਕੇ ਮੇਰੇ ਅੰਦਰੋਂ ਇਕ ਹਓਕਾ ਜਿਹਾ ਨਿਕਲਿਆ ਸੀ। ਮਨ ਨੇ ਕਿਹਾ ਸੀ, 'ਤੇਰਾ ਕੌਣ ਏ ਇਸ ਦੁਨੀਆ ਵਿਚ, ਜੋ ਤੈਨੂੰ ਵੀ ਸ਼ਾਂਤੀ ਨਿਕੇਤਨ ਪੜ੍ਹਨ ਲਈ ਭੇਜਣ ਦੀ ਗੱਲ ਆਖੇ।' ਪਰ ਇਹ ਗੱਲ ਮਨ ਦੀ ਕਿਸੇ ਨੁੱਕਰ ਵਿਚ ਖੁੱਭ ਗਈ ਸੀ। ਉਸ ਤੋਂ ਬਾਅਦ ਢੇਰਾਂ ਪਾਪੜ ਵੇਲੇ ਤੇ ਅਨੇਕਾਂ ਜਫਰ ਜਾਲੇ। ਕਿਵੇਂ ਦਿਸ਼ਾ ਤੈਅ ਹੋ ਗਈ ਤੇ ਕਿਵੇਂ ਯਾਤਰਾ ਨੂੰ ਨਿਕਲ ਪਿਆ...ਇਸਦਾ ਮੈਨੂੰ ਵੀ ਕਦੇ ਪਤਾ ਨਹੀਂ ਸੀ ਲੱਗਾ। ਮਿਹਨਤ ਮਜ਼ਦੂਰੀ ਕਰਦਿਆਂ ਕਿਸ ਬਹਾਨੇ ਪੜ੍ਹਨ ਦਾ ਸਵਾਦ ਪੈ ਗਿਆ ਤੇ ਕਿਵੇਂ ਬੰਗਲਾ ਭਾਸ਼ਾ ਸਿਖ ਕੇ ਕਲਮਕਾਰਾਂ ਦੀ ਜਮਾਤ ਵਿਚ ਨਾਮ ਦਰਜ ਕਰਵਾ ਲਿਆ.. ਇਸਦਾ ਹਿਸਾਬ ਵੀ ਮੇਰੇ ਕੋਲ ਨਹੀਂ ਸੀ। ਇੰਜ ਲਗਦਾ ਜਿਵੇਂ ਕਿਸੇ ਗ਼ੈਬੀ ਸ਼ਕਤੀ ਵਲੋਂ ਧੱਕਿਆ ਧਕਾਇਆ ਉਸ ਦਿਸ਼ਾ ਵਲ ਵਧਦਾ ਰਿਹਾ ਸਾਂ, ਜਿਸ ਵੱਲ ਜਾਂਦੇ ਰਸਤੇ ਨੇ ਇਕ ਦਿਨ ਸ਼ਾਂਤੀ ਨਿਕੇਤਨ ਦੀ ਮੰਜ਼ਿਲ ਉਤੇ ਜਾ ਖਲਿਹਾਰਿਆ ਸੀ। ਸ਼ਾਂਤੀ ਨਿਕੇਤਨ ਪੜ੍ਹਨ ਜਾਣ ਦੀ ਸਿੱਕ ਨੂੰ ਕਿੰਨੀ ਵਾਰੀ ਦੁਹਰਾਇਆ ਹੋਵੇਗਾ? ਤੇ ਇਹੋ ਗੱਲ ਹੀ ਸ਼ਾਇਦ ਮੰਤਰ ਬਣ ਗਈ ਤੇ ਇਹੋ ਹੀ ਬਣ ਗਈ ਮੇਰੀ ਪੜ੍ਹਾਈ। ਉਸ ਵੇਲੇ ਸੋਚ ਰਿਹਾ ਸਾਂ.. ਇਹ ਓਹੋ 'ਮੈਂ' ਹੀ ਹਾਂ ਜਿਹੜਾ ਯੂਨੀਵਰਸਿਟੀ ਦੇ ਪ੍ਰੋਫੈਸਰ ਤੇ ਵਿਦਿਆਰਥੀਆਂ ਸਾਹਮਣੇ ਕੁਝ ਬੋਲ ਕੇ ਹਟਿਆ ਹਾਂ।

ਕੁਝ ਦਿਨ ਮੈਨੂੰ ਲਗਦਾ ਰਿਹਾ ਕਿ ਮੈਂ ਸੁਪਨਾ ਹੀ ਵੇਖਿਆ ਹੈ, ਪਰ ਅਗਲੇ ਹਫਤੇ ਹੀ ਮੈਨੂੰ 'ਹਿੰਦੀ ਭਵਨ' ਵਲੋਂ ਫਿਰ ਓਹੋ ਦਾਅਵਤ ਮਿਲ ਗਈ। ਪ੍ਰੋ. ਮੋਹਨ ਵਾਜਪਈ ਦਾ ਕਹਿਣਾ ਸੀ ਕਿ 'ਤੁਸੀਂ ਉੜੀਆ ਵਿਭਾਗ ਵਾਲਿਆਂ ਨੂੰ ਪੰਜਾਬੀ ਸਾਹਿਤ ਬਾਰੇ ਦੱਸਿਆ ਏ ਸਾਨੂੰ ਵੀ ਕੁਝ ਦੱਸੋ।'

ਮੈਂ ਜਿਵੇਂ ਫਿਰ ਇਕ ਸੁਪਨੇ 'ਚੋਂ ਜਾਗਿਆ। ਏਥੇ ਕਿਸੇ ਬਹਾਨੇ ਦਾ ਕੋਈ ਕਾਰਨ ਨਹੀਂ ਸੀ। ਸੋ ਨਿਸਚਿਤ ਦਿਨ ਹਿੰਦੀ ਭਵਨ ਵਿਚ ਵੀ ਜਾ ਪੁਜਾ। ਏਥੇ ਇਕ ਸਹੂਲਤ ਓਥੇ ਨਾਲੋਂ ਵਧ ਸੀ। ਓਥੇ ਬੰਗਲਾ ਭਾਸ਼ਾ ਵਿਚ ਬੋਲਣਾ ਪਿਆ ਸੀ...ਏਥੇ ਹਿੰਦੀ ਵਿਚ। ਹਿੰਦੀ ਵਿਚ ਬੋਲਣਾ ਬੰਗਲਾ ਨਾਲੋਂ ਸੌਖਾ ਸੀ।

ਗੱਲ ਚੱਲ ਪਈ ਤੇ ਤੁਰਦੀ ਤੁਰਦੀ 'ਸ੍ਰੀ ਨਿਕੇਤਨ' ਵੀ ਜਾ ਪੁਜੀ। ਸ੍ਰੀ ਨਿਕੇਤਨ ਸ਼ਾਂਤੀ ਨਿਕੇਤਨ ਤੋਂ ਢਾਈ ਮੀਲ ਦੂਰ.. ਵਿਸ਼ਵ ਭਾਰਤੀ ਦਾ ਹੀ ਇਕ ਵਿਭਾਗ ਹੈ, ਜਿਥੇ ਵਿਦਿਆਰਥੀਆਂ ਨੂੰ ਦਸਤਕਾਰੀ ਸਿਖਲਾਈ ਜਾਂਦੀ ਹੈ। ਉਸੇ ਸ੍ਰੀ ਨਿਕੇਤਨ ਦੇ ਵਿਦਿਆਰਥੀਆਂ ਦਾ ਸਾਹਮਣਾ ਹੁੰਦਿਆਂ ਹੀ ਉਹਨਾਂ ਨੇ ਕਿਹਾ, 'ਭਾਰਤੀ ਦਾ, ਤੁਸਾਂ ਉੜੀਆ ਤੇ ਹਿੰਦੀ ਵਿਭਾਗਾਂ ਵਿਚ ਪੰਜਾਬੀ ਸਾਹਿਤ ਬਾਰੇ ਦੱਸਿਆ ਏ...ਸਾਨੂੰ ਬੰਗਾਲੀਆਂ ਨੂੰ ਕਿਉਂ ਵਿਰਵਾ ਰਖ ਰਹੇ ਹੋ? ਸਾਡੇ ਸ੍ਰੀ ਨਿਕੇਤਨ ਵੀ ਆਓ ਨਾ! ਸਾਨੂੰ ਵੀ ਕੁਝ ਦੱਸੋ।'

ਸੋ ਇਕ ਦਿਨ ਓਥੇ ਵੀ ਜਾ ਪੁਜਾ ਸਾਂ। ਹੁਣ ਇਹ ਸਭ ਸੁਪਨਾ ਨਹੀਂ, ਸਗੋਂ ਹਕੀਕਤ ਲਗ ਰਹੀ ਸੀ। ਸ੍ਰੀ ਨਿਕੇਤਨ ਵਾਲਿਆਂ ਨੇ ਪੰਜਾਬੀ ਸਾਹਿਤ ਬਾਰੇ ਕੁਝ ਪੁੱਛਗਿੱਛ ਕਰਦਿਆਂ ਇਹ ਵੀ ਪੁਛ ਲਿਆ, 'ਭਾਰਤੀ ਦਾ, ਕੁਝ ਬੰਗਲਾ ਸਾਹਿਤ ਬਾਰੇ ਵੀ ਦੱਸੋ।'

ਮੈਂ ਕਿਹਾ, 'ਉਹ ਤਾਂ ਤੁਹਾਡੇ ਘਰ ਦੀ ਵਸਤ ਏ, ਮੈਂ ਕੀ ਦੱਸ ਸਕਦਾ ਹਾਂ।'

'ਨਹੀਂ', ਅਸੀਂ ਆਪਣੇ ਘਰ ਦੀ ਵਸਤ ਬਾਰੇ ਤੁਹਾਡੀ ਨਜ਼ਰ ਤੋਂ ਜਾਣਨਾ ਚਾਹੁੰਦੇ ਹਾਂ।'

'ਠੀਕ ਹੈ, ਪੁੱਛੋ ਜੋ ਪੁੱਛਣਾ ਚਾਹੁੰਦੇ ਓ.. ਜੇ ਉਸ ਬਾਰੇ ਜਾਣਦਾ ਹੋਇਆ ਤਾਂ ਆਪਣੀ ਰਾਇ ਜ਼ਰੂਰ ਦੱਸਾਂਗਾ।'

ਫਿਰ ਸ਼ੁਰੂ ਹੋਏ ਸਵਾਬ-ਜਵਾਬ—ਬੰਗਲਾ ਸਾਹਿਤ ਬਾਰੇ, ਬੰਗਲਾ ਸਾਹਿਤ ਦੀਆਂ ਧਾਰਾਵਾਂ ਬਾਰੇ। ਬੀਤੇ ਦਸ ਸਾਲ ਕੇਵਲ ਬੰਗਲਾ ਸਾਹਿਤ ਹੀ ਪੜ੍ਹਿਆ ਸੀ.. ਅਤੇ ਖੂਬ ਨਿੱਠਕੇ ਪੜ੍ਹਿਆ ਸੀ; ਇਸ ਲਈ ਗੱਲ ਸੰਭਲ ਗਈ। ਸਾਨੂੰ ਦੋਹਾਂ ਧਿਰਾਂ ਨੂੰ ਹੀ ਲਗ ਰਿਹਾ ਸੀ ਗ਼ਲਤ ਨਹੀਂ ਫਸੇ।

(ਚਲਦਾ)

---

● ਕੁਝ ਆਦਮੀ ਨੁਕਤਾਚੀਨੀ ਕਰਨ ਲਈ ਕਿਤਾਬਾਂ ਪੜ੍ਹਦੇ ਹਨ ਤੇ ਕੁਝ ਆਦਮੀ ਕੁਝ ਸਿਖਣ ਲਈ। ਪਹਿਲੀ ਕਿਸਮ ਦੇ ਆਦਮੀ ਜ਼ਹਿਰੀਲੇ ਮਕੜਿਆਂ ਵਾਂਗ ਹਨ ਜੋ ਜ਼ਹਿਰੀਲੇ ਮਾਦੇ ਹੀ ਇਕੱਠੇ ਕਰਦੇ ਹਨ। ਦੂਜੀ ਕਿਸਮ ਦੇ ਲੋਕ ਸ਼ਹਿਦ ਦੀਆਂ ਮਖੀਆਂ ਵਾਂਗ ਹਨ ਜੋ ਮਿਠਾ ਮਾਖਿਉਂ ਇਕਠਾ ਕਰਦੀਆਂ ਹਨ।

—ਐਲ ਐਸਟ੍ਰੇਂਜ

# ਮੇਰਾ ਸਫਰ, ਮੇਰੀ ਮੰਜ਼ਿਲ

—ਗੁਲਚਰਨ ਸਿੰਘ

ਉਹਦਾ ਸਫਰ ਪੁੱਗ ਗਿਆ ਸੀ, ਉਹਨੂੰ ਉਸ ਦੀ ਮੰਜ਼ਿਲ ਦਿਸ ਪਈ ਸੀ। ਉਹ ਸਾਡਾ ਗੁਆਂਢੀ, ਕੋਈ ੪੦-੪੫ ਵਰ੍ਹਿਆਂ ਦਾ ਜੁਆਨ ਮੁੰਡਾ ਸੀ--ਇਹ ਵੀ ਭਲਾ ਕੋਈ ਉਮਰ ਸੀ ਚਲੇ ਜਾਣ ਦੀ! ਇਸ ਲਈ ਅਜ ਉਹਦੀ ਯਾਦ ਵਿਚ ਗੁਰਦੁਆਰੇ "ਭੋਗ" ਦੀ ਰਸਮ ਅਦਾ ਕੀਤੀ ਗਈ ਸੀ। ਮੈਂ ਵੀ ਇਸ ਵਿਛੜੀ ਰੂਹ ਦੀ ਆਤਮਾ ਦੀ ਸ਼ਾਂਤੀ ਲਈ ਕੀਤੀ ਆਖਰੀ ਸੰਗਤੀ ਅਰਦਾਸ ਵਿਚ ਸ਼ਾਮਲ ਹੋਇਆ ਸੀ ਤੇ ਉਥੋਂ ਹੀ ਮੁੜਦਾ ਆ ਰਿਹਾ ਸੀ,ਨੀਵੀਂ ਪਾਈ ਹੌਲੀ ਹੌਲੀ ਪੈਰ ਪੁਟਦਾ ਆਪਣੇ ਘਰ ਨੂੰ ਜਾ ਰਿਹਾ ਸੀ।

ਇੰਝ ਵਾਪਸ ਆਉਂਦਿਆਂ ਮੇਰੇ ਮਨ ਵਿਚ ਵਿਚਾਰ ਫੁਰਿਆ ਹੈ! ਮੈਂ ਕਿੰਨਾ ਹੀ ਸਫਰ ਤਹਿ ਕਰ ਚੁਕਾ ਹਾਂ— ਕਈਆਂ ਨਾਲੋਂ ਕਿੰਨਾ ਹੀ ਚੋਖਾ। ਪਰ ਅਜੇ ਤਕ ਨਾ ਹੀ ਮੇਰਾ ਸਫਰ ਪੂਰਾ ਹੋਇਆ ਏ, ਅਤੇ ਨਾ ਹੀ ਮੈਨੂੰ ਮੇਰੀ ਮੰਜ਼ਿਲ ਵਿਖਾਈ ਦਿਤੀ 'ਏ।" ਇਸ ਲੰਮੇ ਸਫਰ ਇਹ ਖੁਸ਼ੀਆਂ ਆਈਆਂ, ਗ਼ਮੀਆਂ ਤੇ ਦੁੱਖ ਵਾਪਰੇ ਅਤੇ ਇਹਨਾਂ ਸਭਨਾਂ ਦਾ ਡੱਟ ਕੇ ਮੁਕਾਬਲਾ ਕੀਤਾ।

ਜਦੋਂ ਮੇਰਾ ਜੀਵਨ ਸਾਥੀ ਮੇਰੇ ਨਾਲ ਸੀ, ਅਸੀਂ ਦੋਵੇਂ ਇਕ ਦੂਜੇ ਦਾ ਹੱਥ ਫੜੀ ਸਫਰ ਤਹਿ ਕਰੀ ਜਾਂਦੇ, ਔਕੜਾਂ ਦਾ ਸਾਹਮਣਾ ਕਰਦੇ, ਖੁਸ਼ੀਆਂ ਸਾਂਝੀਆਂ ਕਰਦੇ, ਦੁਖ ਵੇਲੇ ਇਕ ਦੂਜੇ ਨੂੰ ਹੌਂਸਲਾ ਦੇਂਦੇ, ਇਕ ਦੂਜੇ ਦਾ ਸਹਾਰਾ ਬਣਦੇ। ਜੇਕਰ ਰਾਹ ਵਿਚ ਕੋਈ ਸੋਹਣਾ ਦ੍ਰਿਸ਼ ਆ ਜਾਂਦਾ ਤਾਂ ਉਥੇ ਹੀ ਰੁਕ ਇਹਦੇ ਸੁਹੱਪਣ ਦੀ ਦਾਦ ਦੇਂਦੇ। ਜੇਕਰ ਇਹ ਦਰਿਆ ਹੁੰਦਾ ਅਸੀਂ ਇਸ ਦੇ ਕੰਢੇ ਬੈਠ ਇਹਦੇ ਪਾਣੀ ਦਾ ਵਹਾ ਵੇਖਦੇ, ਲਹਿਰਾਂ ਬਣਦੀਆਂ ਢਲਦੀਆਂ ਦਾ ਨਜ਼ਾਰਾ ਮਾਣਦੇ, ਇਹ ਚੰਗਾ ਲਗਦਾ—ਇਵੇਂ ਹੀ ਜੀਵ ਪੈਦਾ ਹੁੰਦਾ ਤਾਂ ਫੇਰ ਢਲ ਜਾਂਦਾ ਹੈ (ਖਤਮ ਹੋ ਜਾਂਦਾ ਹੈ) ਅਸੀਂ ਕੁਦਰਤੀ ਨਜ਼ਾਰਿਆਂ ਤੋਂ ਅਸ਼ ਅਸ਼ ਕਰ ਉਠਦੇ।

ਜਦੋਂ ਕਦੇਂ ਦੋਵਾਂ ਦੀ ਸੋਚ ਵਿਚ ਫਰਕ ਪੈ ਜਾਂਦਾ, ਤਾਂ ਇਸ ਸਫਰ ਦਾ ਪਹਿਲੇ ਵਾਲਾ ਮਜ਼ਾ ਨਾ ਸੀ ਰਹਿੰਦਾ, ਪਰ ਫੇਰ ਵੀ ਅਸੀਂ ਟੁਰੀ ਜਾਂਦੇ, ਭਾਵੇਂ ਸਾਡੀ ਜ਼ਿੰਦਗੀ ਦੀ ਰਫਤਾਰ ਵਿਚ ਥੋੜਾ ਫਰਕ ਪੈ ਜਾਂਦਾ, ਥਕਾਵਟ ਮਹਿਸੂਸ ਹੋਣ ਲਗ ਪੈਂਦੀ, ਐਸਾ ਸਮਾਂ ਥੋੜੇ ਚਿਰ ਲਈ ਹੀ ਰਹਿੰਦਾ, ਝਟ ਹੀ ਲੰਘ ਜਾਂਦਾ ਤੇ ਸਾਡੀ ਰਫਤਾਰ ਪਹਿਲਾਂ ਵਰਗੀ ਹੀ ਹੋ ਜਾਂਦੀ। ਕਿਸੇ ਸਿਆਣੇ ਨੇ ਇਸ ਬਾਰੇ ਇਕ ਚੰਗੀ ਵਿਚਾਰ ਅਪਨਾਈ ਹੋਈ ਸੀ। ਇਹ (ਸਮਾਂ) ਵੀ ਲੰਘ ਜਾਏਗਾ।

ਸੰਜੋਗ ਹੋਣ ਸਮੇਂ ਸਾਰੀ ਉਮਰ ਇਕ ਦੂਜੇ ਦਾ ਸਾਥ ਦੇਣ ਦਾ ਪ੍ਰਣ ਕੀਤਾ ਜਾਂਦਾ ਹੈ। ਪਰ ਕੀ ਪਤਾ ਕਿ ਕਿਹਦਾ ਸਫਰ ਪਹਿਲਾਂ ਮੁਕ ਜਾਣਾ ਏਂ। ਸਾਥ ਛੁੱਟ ਜਾਣਾ ਏ ਤੇ ਇਕ ਨੇ ਇਕੱਲਿਆਂ ਹੀ ਰਹਿ ਜਾਣਾ ਹੈ! ਇੰਝ ਹੀ ਮੇਰੇ ਨਾਲ ਹੋਇਆ – ਮੇਰੇ ਜੀਵਨ ਸਾਥੀ ਨੂੰ ਮੇਰੇ ਤੋਂ ਪਹਿਲਾਂ ਹੀ ਉਸਦੀ ਮੰਜ਼ਿਲ ਦਿਸ ਪਈ, ਉਹਦਾ ਸਫਰ ਪੁੱਗ ਗਿਆ ਅਤੇ ਮੈਨੂੰ ਬਾਕੀ ਦਾ ਮੇਰਾ ਸਫਰ ਇਕੱਲਿਆਂ ਹੀ ਤਹਿ ਕਰਨਾ ਪੈ ਗਿਆ। ਡਿਗਦਿਆਂ, ਢਹਿੰਦਿਆਂ, ਸੰਭਲਦਿਆਂ, ਇਸ ਕਾਰਨ ਮੇਰੇ ਇਕ ਸ਼ਾਇਰ ਦਾ ਸੁਖਨ ਯਾਦ ਆਉਂਦਾ ਏ:

ਮੰਜ਼ਿਲ ਤੋ ਅਭੀ ਦੂਰ ਥੀ,
ਲੇਕਿਨ ਤੂ ਨੇ ਪਹਿਲੇ ਹੀ ਸਾਥ ਛੋੜ ਦੀਆ।
ਤੇਰੇ ਦਿਖਾਏ ਰਾਹ ਪਰ
ਚਲ ਕਰ ਮੰਜ਼ਿਲ ਪਰ ਪਹੁੰਚੇਗੇ ਹਮ।

ਹੁਣ ਮੈਂ ਕਿਸੇ ਨਾਲ ਖੁਲ੍ਹ ਕੇ ਦਿਲ ਦੀ ਗੱਲ ਨਹੀਂ ਕਰ ਸਕਦਾ, ਨਾ ਕੋਈ ਖੁਸ਼ੀ ਸਾਂਝਿਆਂ ਮਨਾ ਸਕਦਾ ਹਾਂ ਅਤੇ ਨਾ ਹੀ ਮਾੜੇ ਸਮਿਆਂ ਵਿਚ ਕੋਈ ਧਰਾਸ ਦੇਣ ਵਾਲਾ ਹੈ। ਅਜੀਬ ਸਥਿਤੀ ਹੈ। ਪਰ ਬੀਤ ਗਿਆ ਕੁਝ ਵਾਪਸ ਨਹੀਂ ਆਉਂਦਾ। ਕਿਸੇ ਨੇ ਠੀਕ ਹੀ ਕਿਹਾ ਹੈ:

ਜ਼ਿੰਦਗੀ ਕੇ ਸਫਰ ਮੇਂ ਗੁਜ਼ਰ ਜਾਤੇ ਹੈਂ
ਜੋ ਮੁਕਾਮ ਵੁਹ ਫਿਰ ਨਹੀਂ ਆਤੇ।

ਮੇਰਾ ਸਫਰ ਜਾਰੀ ਹੈ, ਪਤਾ ਨਹੀਂ ਕਦੋਂ ਪੁਗੇਗਾ। ਆਲੇ ਦੁਆਲੇ ਨਜ਼ਰ ਮਾਰਦਾ ਹਾਂ ਤੇ ਕੀਹ ਵੇਖਦਾ ਹਾਂ? ਮੇਰੇ ਵਰਗੇ ਕਿੰਨੇ ਹੀ ਇਸ ਸਫਰ ਦੇ ਰਾਹੀ ਹਨ ਤੇ ਹੌਲੀ ਹੌਲੀ ਕਦਮ ਪੁਟੀ ਜਾਂਦੇ ਨੇ। ਮੈਂ ਅੱਖਾਂ ਉਪਰ ਚੁਕ ਸਾਹਮਣੇ ਵੇਖਦਾ ਹਾਂ ਕਿ ਸ਼ਾਇਦ ਮੇਰੀ ਮੰਜ਼ਿਲ ਦਿਸ ਪਵੇ। ਮੈਨੂੰ ਦੂਰ ਧਰਤੀ ਤੇ ਆਕਾਸ਼ ਜੁੜੇ ਹੋਏ ਵਿਖਾਈ ਦੇਂਦੇ ਹਨ, ਮੈਂ ਉਸ ਦਿੱਸ-ਹੱਦੇ ਵੱਲ ਵਧਦਾ ਹਾਂ, ਉਥੇ ਪੁਜ ਕੇ ਪਰੇਸ਼ਾਨੀ ਹੁੰਦੀ ਹੈ ਕਿਉਂਕਿ ਉਥੇ ਕੋਈ ਮੰਜ਼ਿਲ ਨਹੀਂ ਦਿਸਦੀ, ਮੈਂ ਨੀਵੀਂ ਪਾਈ ਫੇਰ ਟੁਰ ਪੈਂਦਾ ਹਾਂ ਕਿ ਇਹ ਕਹਿ ਕੇ ਕਿ "ਚੱਲ ਮਨਾਂ! ਚਲਦਾ ਰਹੋ, ਕਦੇ ਤੇ ਕਿਧਰੇ ਤੇਰੀ ਵੀ ਮੰਜ਼ਿਲ ਹੈ ਈ, ਕਦੇ ਤੇ ਇਹ ਮੇਰਾ ਸਫਰ ਪੁਗੇਗਾ।"

ਲੇਖ: ਕਰਨਲ ਗੁਲਚਰਨ ਸਿੰਘ
੧੯੯-ਆਰ, ਮਾਡਲ ਟਾਊਨ, ਜਲੰਧਰ।

# ਕਲਾਕਾਰ ਦਾ ਇਨਾਮ

—ਸੋਭਾ ਸਿੰਘ ਆਰਟਿਸਟ

ਚਿੱਤਰਕਲਾ ਵਲ ਸਾਡਾ ਧਿਆਨ ਹੀ ਨਹੀਂ। ਗੁਰੂ ਗੋਬਿੰਦ ਸਿੰਘ ਕਨਵੈਨਸ਼ਨ ਪਟਿਆਲੇ ਹੋਈ। ਮੈਨੂੰ ਭੀ ਉਥੇ ਕਾਰਗੁਜ਼ਾਰੀ ਵੇਖਣ ਲਈ ਪਾਸ ਭੇਜਿਆ ਗਿਆ। ਸਾਰਾ ਸਮਾਗਮ ਵੇਖਿਆ—ਕਾਲਜ ਬਣਾਓ, ਯੂਨੀਵਰਸਿਟੀਆਂ ਬਣਾਓ, ਉਲਥੇ ਕਰੋ, ਇਹ ਕਰੋ, ਉਹ ਕਰੋ—ਪਰ ਜਿਸ ਚੀਜ਼ ਦਾ ਉਥੇ ਜ਼ਿਕਰ ਤਕ ਨਹੀਂ ਆਇਆ, ਉਹ ਸੀ ਚਿਤਰ ਯਾ ਚਿੱਤਰ ਗੈਲਰੀਆਂ।

ਜਿਸ ਵੇਲੇ ਜਨਮ ਉਤਸਵ ਵਿਚ ਪੰਦਰਾਂ ਦਿਨ ਰਹਿ ਗਏ ਤਾਂ ਦੋ ਚਿੱਠੀਆਂ ਤੇ ਦੋ ਤਾਰਾਂ ਮੈਨੂੰ ਮਿਲੀਆਂ। ਇਕ ਤਾਲਿਬ ਸਾਹਿਬ ਵਲੋਂ ਅਤੇ ਇਕ ਸਕੱਤਰ ਸਾਹਿਬ ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ ਵਲੋਂ ਕਿ ਸਾਨੂੰ ਦਸਮ ਗੁਰੂ ਸਾਹਿਬ ਦੀਆਂ ਦੋ ਤਸਵੀਰਾਂ ਚਾਹੀਦੀਆਂ ਹਨ। ਬਸਟ ਤਾਂ ਮੇਰੇ ਪਾਸ ਤਿਆਰ ਸੀ, ਪਰ ਘੋੜੇ ਤੇ ਵੱਡੀ ਤਸਵੀਰ ਬਣਾਣ ਲਈ ਮੈਂ ਰਾਤ ਦਿਨ ਮਿਹਨਤ ਕੀਤੀ। ਉਧਰ ਪਤਨੀ ਦਮ ਤੋੜ ਰਹੀ ਸੀ, ਏਧਰ ਤਸਵੀਰ ਬਣਾਈ ਜਾ ਰਹੀ ਸੀ। ਰਾਤ ਦਿਨ ਲਗ ਕੇ ਜੋ ਕੁਝ ਬਣਿਆ ਉਹ ੧੪-੧-੬੭ ਤਕ ਚੰਡੀਗੜ੍ਹ ਪੁਜਣਾ ਸੀ। ਤਸਵੀਰ ਲੈ ਜਾਣ ਵਾਸਤੇ ਗੱਡੀ ਮੰਗੀ ਗਈ, ਕੋਈ ਬੰਦੋਬਸਤ ਨਹੀਂ। ਤਸਵੀਰ ਦਾ ਸ ਈਜ਼ ਸੀ ੬੪"×੫੪", ਕਿਵੇਂ ਜਾਵੇ? ਬਿਸਤਰੇ ਮਰਗ ਤੇ ਪਈ ਪਤਨੀ ਨੂੰ ਰੱਬ ਦੇ ਆਸਰੇ ਸੁਟ ਇਕ ਬੱਸ ਵਾਲੇ ਸਿੱਖ ਭਰਾ ਨੂੰ ਗੁਰੂ ਦਾ ਵਾਸਤਾ ਪਾਇਆ, ਪਰ ਗੁਰੂ ਦੇ ਵਾਸਤੇ ਨਾਲੋਂ ਪੈਸੇ ਨੇ ਵਧੇਰੇ ਕੰਮ ਕੀਤਾ, ਤਸਵੀਰਾਂ ਚੰਡੀਗੜ੍ਹ ੧੪-੧-੬੭ ਨੂੰ ਰਾਤ ਦੇ ਗਿਆਰਾਂ ਵਜੇ ਪੁਜੀਆਂ। ਚਿੱਠੀਆਂ ਵਿਚ ਲਿਖਿਆ ਸੀ ਅਰੋਮਾ ਹੋਟਲ ਵਿਚ ਤੁਸਾਡੇ ਲਈ ਕਮਰਾ ਬੁਕ ਕਰ ਦਿਤਾ ਗਿਆ ਹੈ। ਪਰ ਰਾਤ ਦੇ ਸਾਢੇ ਯਾਰਾਂ ਵਜੇ ਪੁਜਣ ਤੇ ਪਤਾ ਲਗਾ ਕਿ ਕੋਈ ਕਮਰਾ ਬੁਕ ਨਹੀਂ ਕੀਤਾ ਹੋਇਆ। ਇਕ ਅਤਿ ਗੰਦੇ ਅਤੇ ਅਤਿ ਮਹਿੰਗੇ ਕਮਰੇ ਵਿਚ ਤਸਵੀਰਾਂ ਤੇ ਸਾਮਾਨ ਰਖਿਆ ਗਿਆ। ਦੂਜੇ ਦਿਨ ਸਵੇਰੇ ਟੈਲੀਫਨ ਕਰਵਾਇਆ ਤਾਂ ਸਕੱਤਰ ਸਾਹਿਬ ਆਏ। ਦੂਜੇ ਕਮਰੇ ਵਿਚ ਪ੍ਰਬੰਧ ਕੀਤਾ ਗਿਆ। ਪਤਾ ਲਗਾ ਕਿ ਮੀਟਿੰਗ ਅੱਗੇ ਤੇ ਰਖ ਦਿਤੀ ਗਈ ਹੈ। ੧੫-੧-੬੭ ਸ਼ਾਮ ਨੂੰ ਹੋਟਲ ਵਿਚ ਟਰੰਕਕਾਲ ਆਈ ਕਿ ਪਤਨੀ ਪੂਰੀ ਹੋ ਗਈ ਹੈ। ਤਸਵੀਰਾਂ ਦਾ ਫੈਸਲਾ ਕਰਨਾ ਸੀ, ਗੱਲ ਡਾ. ਰੰਧਾਵਾ ਅਤੇ ਫ਼ਾਉਂਡੇਸ਼ਨ ਤੇ ਸੁਟੀ ਗਈ। ਪਤਨੀ ਦੀ ਮੌਤ ਤੇ ਤਾਂ ਕੀ ਪੁਜਣਾ ਸੀ, ਸਸਕਾਰ ਸਮੇਂ ਭੀ ਨਾ ਪੁਜ ਸਕਿਆ। ਅਤੇ ਪਿਛੇ ਸਜਣਾਂ ਮਿੱਤਰਾਂ ਨੇ ਹੀ ਸਾਰਾ ਕਾਰਜ ਕੀਤਾ।

ਹੁਣ ਫਾਉਂਡੇਸ਼ਨ ਵਾਲੇ ਕਹਿਣ ਕਿ ਛੋਟੀ ਤਸਵੀਰ ਅਸੀਂ ਲੈ ਲੈਂਦੇ ਹਾਂ, ਵੱਡੀ ਰੰਧਾਵਾ ਸਾਹਿਬ ਮਿਊਜ਼ੀਅਮ ਵਲੋਂ ਖ਼ਰੀਦ ਲੈਣ। ਰੰਧਾਵਾ ਸਾਹਿਬ ਕਹਿਣ, ਵੱਡੀ ਤਸਵੀਰ ਫਾਉਂਡੇਸ਼ਨ ਖਰੀਦੇ, ਮੈਂ ਛੋਟੀ ਖਰੀਦ ਲਵਾਂਗਾ। ਦੋ ਦਿਨ ਤਾਂ ਆਲੇ ਕੌਡ, ਛਿੱਕੇ ਕੌਡ ਹੁੰਦੀ ਰਹੀ। ਅੰਤ ੧੬ ਤਰੀਕ ਨੂੰ ਰਾਤ ਦੀ ਗੱਡੀ ਫੜ ਕੇ ਮੈਂ ੧੭ ਨੂੰ ਘਰ ਪੁਜਿਆ, ਚਿਤਾ ਦੇ ਅਖੀਰੀ ਕੋਇਲੇ ਗਰਮ ਸਨ। ਚੰਦਨ ਦੇ ਚਾਰ ਟੁਕੜੇ ਸੁਟ ਕੇ ਆਪਣੀ ਜੀਵਨ ਸਾਥਣ ਨੂੰ ਮੈਂ ਅਖੀਰੀ ਪ੍ਰਣਾਮ ਕੀਤਾ। ਤਾਰ ਫੇਰ ਆ ਪੁਜੀ। ਚੌਥਾ ਕਰਕੇ ਮੈਂ ਫੇਰ ਚੰਡੀਗੜ੍ਹ ਪੁਜਾ। ਫੇਰ ਓਹੀ ਰਾਮ ਕਹਾਣੀ। ਕੁਝ ਤਸਵੀਰ ਤੇ ਕੰਮ ਕਰਨ ਵਾਲਾ ਸੀ, ਉਹ ਭੀ ਕੀਤਾ, ਤੇ ਫੈਸਲਾ ਉਥੇ ਦਾ ਉਥੇ ਹੀ ਸੁਟ, ਘਰ ਵਾਪਸ ਪੁਜ ਗਿਆ। ਪਤਨੀ ਦੀ ਮਾਤਮ ਪੁਰਸੀ ਲਈ ਸਨੇਹੀ ਘਰ ਆ ਰਹੇ ਸਨ ਤੇ ਮੈਂ ਕਲਾ ਦਾ ਮਾਤਮ ਚੰਡੀਗੜ੍ਹ ਕਰਕੇ ਪਰਤਿਆ, ਕਲਾ ਜਿਸ ਦੀ ਅਰਾਧਨਾ ਵਿਚ ਮੈਂ ਜੀਵਨ ਦੀ ਬਾਜ਼ੀ ਲਾ ਦਿਤੀ ਹੈ।

ਜੁਲਾਈ ਦੇ ਮਹੀਨੇ ਪਤਾ ਲਗਾ ਕਿ ਛੋਟੀ ਤਸਵੀਰ ਮਹਾਰਾਜਾ ਪਟਿਆਲੇ ਨੇ (ਜਿਹੜੇ ਫਾਉਂਡੇਸ਼ਨ ਦੇ ਪ੍ਰਧਾਨ ਸਨ) ਫਾਉਂਡੇਸ਼ਨ ਵਲੋਂ ਖਰੀਦ ਕੇ ਪੰਜਾਬੀ ਯੂਨੀਵਰਸਿਟੀ ਨੂੰ ਦੇ ਦਿਤੀ ਹੈ, ਅਤੇ ਵੱਡੀ ਆਪਣੇ ਮਹਿਲ ਵਾਸਤੇ ਖਰੀਦ ਲਈ ਹੈ। ਇਹ ਮੈਨੂੰ ਬਿਲਕੁਲ ਮਨਜ਼ੂਰ ਨਹੀਂ ਸੀ, ਕਿਉਂਕਿ ਮੈਂ ਚਾਹੁੰਦਾ ਸਾਂ ਕਿ ਉਹਨਾਂ ਨੂੰ ਐਸੇ ਥਾਂ ਤੇ ਰਖਿਆ ਜਾਵੇ ਜਿਥੇ ਹਰ ਕੋਈ ਵੇਖ ਸਕੇ, ਨਾ ਕਿ ਉਹ ਪੰਜਾਬੀ ਯੂਨੀ- ਦੇ ਵਾਈਸ ਚਾਂਸਲਰ ਦੇ ਕਮਰੇ ਤੇ ਮਹਾਰਾਜੇ ਦੇ ਮਹਿਲ ਵਿਚ ਜਾ ਲਗਣ।

ਨਾਲ ਹੀ ਮਹਾਰਾਜਾ ਸਾਹਿਬ ਦੀ ਚਿੱਠੀ ਆਈ ਕਿ ਜਦ ਤੁਸੀਂ ਕਦੇ ਏਧਰ ਆਵੋ, ਮੈਨੂੰ ਪਟਿਆਲੇ ਮਿਲ ਕੇ ਜਾਣਾ, ਮੈਂ ਤਸਵੀਰ ਸੰਬੰਧੀ ਤੁਸਾਡੇ ਨਾਲ ਕੁਝ ਗੱਲਾਂ

ਕਰਨੀਆਂ ਹਨ ।

ਮੈਂ ਚੰਡੀਗੜ੍ਹ ਲਲਿਤ ਕਲਾ ਦੀ ਮੀਟਿੰਗ ਤੇ ਜਾਣਾ ਸੀ ਤਾਂ ਪਟਿਆਲਿਓਂ ਹੁੰਦਾ ਗਿਆ । ਸ: ਪੂਰਣ ਸਿੰਘ ਹੋਰਾਂ ਨਾਲ ਮੈਂ ਮਹਾਰਾਜੇ ਨੂੰ ਮਿਲਿਆ । ਪੰਦਰਾਂ ਕੁ ਮਿੰਟ ਉਡੀਕਣ ਪਿਛੋਂ ਮਹਾਰਾਜਾ ਮਿਲੇ । ਪੋਲੀਟੀਕਲ ਲੀਡਰਾਂ ਨੂੰ ਬੁਰਾ ਭਲਾ ਕਹਿਦੇ ਰਹੇ । "ਅਕਾਲੀਆਂ ਦੀ ਮੱਤ ਮਾਰੀ ਗਈ ਹੈ ।" ਮੈਂ ਕਿਹਾ, "ਮਹਾਰਾਜ ਮੱਤ ਤਾਂ ਅੱਜ ਕਲ੍ਹ ਕਿਸੇ ਦੀ ਭੀ ਟਿਕਾਣੇ ਨਹੀਂ ।" ਉਹਨੀਂ ਦਿਨੀਂ ਮਹਾਰਾਜਾ ਸਾਹਿਬ ਇਲੈਕਸ਼ਨ ਲੜ ਰਹੇ ਸਨ ਤੇ ਕੇਵਲ ਐਮ.ਐਲ ਏ. ਬਣਕੇ ਹੀ ਰਹਿ ਗਏ, ਨਿਸ਼ਾਨਾ ਭਾਵੇਂ ਚੀਫ ਮਨਿਸਟਰ ਬਣਨ ਦਾ ਸੀ ।

ਮੈਨੂੰ ਜਾਣ ਲਗਿਆਂ ਮਹਾਰਾਜੇ ਨੇ ਮੇਰੀ ਗੁਰੂ ਦਸਮ ਪਾਤਸ਼ਾਹ ਦੀ ਤਸਵੀਰ ਵਿਖਾਈ ਜੋ ਉਹਨਾਂ ਆਪਣੇ ਹਾਲ ਵਿਚ ਲਟਕਾਈ ਹੋਈ ਸੀ । ਇਕ ਦੋ ਗੱਲਾਂ ਦੱਸੀਆਂ । ਮੈਂ ਕਿਹਾ, "ਮਹਾਰਾਜ, ਇਹ ਤਸਵੀਰ ਅਜੇ ਅਧੂਰੀ ਹੈ ।"

"ਅਧੂਰੀ ਹੈ ? ਮੈਂ ਤਾਂ ਇਸ ਨੂੰ ਪੂਰਣ ਸਮਝਦਾ ਹਾਂ । ਕੀ ਬਣਾਓਗੇ ਹੋਰ ਤੁਸੀਂ ਇਸ ਵਿਚ ?" ਮੈਂ ਕਿਹਾ, "ਉਹ ਬਣਾਵਾਂਗਾ ਜੋ ਲਫ਼ਜ਼ਾਂ ਵਿਚ ਨਹੀਂ ਆ ਸਕਦਾ ।"

ਬੋਲੇ, "ਅੱਛਾ ਮੈਂ ਇਹ ਪੇਂਟਿੰਗ ਆਪ ਲੈਕੇ ਤੁਹਾਡੇ ਘਰ ਆਵਾਂਗਾ । ਮੈਂ ਮਨਾਲੀ ਆਪਣੇ ਔਰਚਡਜ਼ ਤੇ ਜਾ ਰਿਹਾ ਹਾਂ । ਜਾਂਦਾ ਜਾਂਦਾ ਪੇਂਟਿੰਗ ਛਡ ਜਾਵਾਂਗਾ ਅਤੇ ਤੁਸੀਂ ਤਸੱਲੀ ਨਾਲ ਇਸ ਨੂੰ ਸੰਪੂਰਨ ਕਰਨਾ । ਮੈਂ ਲੈ ਭੀ ਆਪ ਹੀ ਆਵਾਂਗਾ ।"

ਮੈਂ ਉਡੀਕਦਾ ਰਿਹਾ । ਨਾ ਮਹਾਰਾਜ ਸਾਹਿਬ ਆਏ ਤੇ ਨਾ ਹੀ ਤਸਵੀਰ । ਆਖਰ ਡੇਢ ਕੁ ਮਹੀਨੇ ਪਿਛੋਂ ਇਕ ਟਰੱਕ ਤਸਵੀਰ ਤਾਂ ਛੱਡ ਗਿਆ, ਸਿਰਫ ਏਨਾ ਕਹਿਕੇ ਕਿ ਕੁੱਲੂ ਵੈਲੀ ਦੀਆਂ ਸੜਕਾਂ ਖਰਾਬ ਹੋਣ ਕਰਕੇ ਮਹਾਰਾਜਾ ਸਾਹਿਬ ਨਹੀਂ ਆ ਸਕੇ, ਪਰ ਤਸਵੀਰ ਭੇਜ ਦਿਤੀ ਹੈ । ਉਸ ਦੇ ਪਿਛੋਂ ਨਾ ਕੋਈ ਖਤ ਤੇ ਨਾ ਕੋਈ ਸੁਨੇਹਾ, ਤੇ ਨਾ ਹੀ ਮਹਾਰਾਜਾ ਸਾਹਿਬ ।

ਭਾਸਦਾ ਹੈ ਹਾਈਨੈੱਸ ਨੂੰ ਮੇਰੀ ਹਾਈਨੈੱਸ ਪਸੰਦ ਨਹੀਂ ਸੀ ਆਈ ਅਤੇ ਮਹਾਰਾਜੇ ਦੀ ਮੈਨੂੰ ਲੋਅਨੈੱਸ (ਨੀਵਾਂਪਨ) ਪਸੰਦ ਨਹੀਂ ਸੀ ਆਈ ।

ਜਿੰਨੀਆਂ ਗੱਲਾਂ ਕੀਤੀਆਂ ਉਹਨਾਂ ਵਿਚ ਮਹਾਰਾਜਿਆਂ ਵਾਲੀ ਕੋਈ ਗੱਲ ਨਹੀਂ, ਆਰਟ ਦੀ ਕੋਈ ਗੱਲ ਨਹੀਂ, ਗੁਰਸਿੱਖੀ ਦੀ ਕੋਈ ਗੱਲ ਨਹੀਂ ।

ਕੁਝ ਚਿਰ ਪਿਛੋਂ ਮੈਂ ਪੰਜਾਬ ਲਲਿਤ ਕਲਾ ਅਕਾਡਮੀ ਦੀ ਇਕ ਮੀਟਿੰਗ ਤੇ ਗਿਆ ਜਿਸ ਦੇ ਚੇਅਰਮੈਨ ਸ੍ਰੀ ਲਛਮਣ ਸਿੰਘ ਗਿੱਲ ਸਨ ਅਤੇ ਕੋਈ ਚਾਲ੍ਹੀ ਕੁ ਚਿੱਤ੍ਰਕਾਰ, ਲਿਖਾਰੀ ਕਵੀ ਆਦਿ ਮੌਜੂਦ ਸਨ ।

ਮੀਟਿੰਗ ਸ਼ੁਰੂ ਹੋਈ । ਇਨਾਮਾਂ ਤੇ ਗਲਬਾਤ ਛਿੜੀ । ਕੋਈ ਕਹੇ, ਪੰਜ ਪੰਜ ਸੌ ਦੇ, ਕੋਈ ਹਜ਼ਾਰ ਹਜ਼ਾਰ ਤੇ ਕੋਈ ਪੰਜ ਪੰਜ ਹਜ਼ਾਰ ਦੇ । ਇਕ ਸੁਆਣੀ ਉੱਠੀ ਤੇ ਕਹਿਣ ਲਗੀ, ਪਹਿਲਾ ਇਨਾਮ ਦਸ ਹਜ਼ਾਰ ਦਾ ਹੋਣਾ ਚਾਹੀਦਾ ਹੈ ।

ਮੇਰੇ ਬਿਲਕੁਲ ਸਾਹਮਣੇ ਸਰਦਾਰ ਕਿਰਪਾਲ ਸਿੰਘ ਨਾਰੰਗ ਬੈਠੇ ਸਨ । ਮੈਨੂੰ ਕਹਿਣ ਲਗੇ, ਸੋਭਾ ਸਿੰਘ ਜੀ ਤੁਸੀਂ ਕੁਝ ਬੋਲੋ ? ਮੈਂ ਕਿਹਾ, ਮੈਨੂੰ ਤਾਂ ਸਮਝ ਹੀ ਨਹੀਂ ਲਗ ਰਹੀ ਕੀ ਕਹਿ ਰਹੇ ਹਨ, ਬੱਸ ਸੈਂਕੜਿਆਂ ਤੇ ਹਜ਼ਾਰਾਂ ਦੀਆਂ ਆਵਾਜ਼ਾਂ ਆ ਰਹੀਆਂ ਹਨ । ਉਹ ਬੋਲੇ, ਚੀਫ ਮਨਿਸਟਰ ਸਾਹਿਬ ਕਲਾਕਾਰਾਂ ਨੂੰ ਇਨਾਮ ਦੇਣਾ ਚਾਹੁੰਦੇ ਹਨ । ਮੈਂ ਕਿਹਾ, ਇਹ ਕੌਣ ਹੁੰਦੇ ਨੇ ਕਲਾਕਾਰਾਂ ਨੂੰ ਇਨਾਮ ਦੇਣ ਵਾਲੇ । ਕੋਈ ਕਰਤੂਤ ਕਰਕੇ ਵਿਖਾਣ, ਕਲਾਕਾਰ ਇਹਨਾਂ ਨੂੰ ਇਨਾਮ ਦੇ ਸਕਦੇ ਹਨ । ਇਸ ਕੁਰਸੀ ਦੀ ਤਾਂ ਉਮਰ ਹੀ ਛੇ ਮਹੀਨੇ ਹੈ । ਅਸੀਂ ਤਾਂ ਯੁਗ ਨਾਲ ਜੁੜੇ ਹੋਏ ਹਾਂ ।

ਤਾਂ ਬੜੇ ਨਖਰੇ ਨਾਲ ਸਿਰ ਹਿਲਾ ਕੇ ਗਿੱਲ ਸਾਹਿਬ ਬੋਲੇ, ਮੈਂ ਇਨਾਮ ਨਹੀਂ ਕਿਹਾ, ਪੁਰਸਕਾਰ ਕਿਹਾ ਹੈ ।

ਮੈਂ ਕਿਹਾ, ਭਾਵੇਂ ਸਹੁਰਾ ਆਖੋ ਤੇ ਭਾਵੇਂ ਭਾਈਆ ਜੀ, ਭਾਵ ਇਕੋ ਸਹੁਰੇ ਤੋਂ ਹੈ । ਜੋ ਤੁਹਾਡੇ ਅਫਸਰਾਂ ਦੇ ਗਿੱਟਿਆਂ ਨੂੰ ਹੱਥ ਲਾਏਗਾ ਉਸ ਨੂੰ ਤੁਸੀਂ ਪੋਸੇ ਦਿਓਗੇ ।

ਚੀਫ਼ ਮਨਿਸਟਰ ਬੋਲੇ, ਹੋਰ ਅਸੀਂ ਤੁਹਾਡੀ ਕਿਵੇਂ ਮਦਦ ਕਰ ਸਕਦੇ ਹਾਂ ?

"ਤੁਸੀਂ ਕੌਣ ਹੁੰਦੇ ਓ ਸਾਡੀ ਮਦਦ ਕਰਨ ਵਾਲੇ ? ਅਸੀਂ ਤੁਹਾਡੀ ਮਦਦ ਕਰ ਸਕਦੇ ਹਾਂ", ਮੈਂ ਕਿਹਾ ।

ਇਸ ਤੇ ਰੰਧਾਵਾ ਸਾਹਿਬ ਬੋਲੇ, "ਤੁਸੀਂ ਕਿਵੇਂ ਸਾਡੀ ਮਦਦ ਕਰ ਸਕਦੇ ਓ ?"

ਮੈਂ ਕਿਹਾ, "ਮੈਂ ਸਕਤਰੇਤ ਦੀ ਏਸ ਇਮਾਰਤ ਦੀ ਗੱਲ ਨਹੀਂ ਕਰਾਂਗਾ । ਪਰ ਇਹ ਕਮਰਾ ਜਿਸ ਵਿਚ ਅਸੀਂ

ਮੀਟਿੰਗ ਕਰ ਰਹੇ ਹਾਂ, ਘੱਟ ਤੋਂ ਘੱਟ ਪੰਜਾਹ ਹਜ਼ਾਰ ਰੁਪੈ ਦਾ ਬਣਿਆ ਹੋਵੇਗਾ ਅਤੇ ਦਸ ਕੁ ਹਜ਼ਾਰ ਦਾ ਫਰਨੀਚਰ ਭੀ ਇਸ ਵਿਚ ਜਰੂਰ ਹੋਵੇਗਾ ਅਤੇ ਇਸ ਵਿਚ ਇਕ ਕਲੰਡਰ ਜੋ ਕਿ ਗੋਰਮਿੰਟ ਪ੍ਰੈਸ ਤੋਂ ਤੁਹਾਨੂੰ ਮੁਫਤ ਮਿਲਿਆ ਹੋਵੇਗਾ, ਲਗਾ ਹੋਇਆ ਹੈ। ਕੀ ਤੁਹਾਡੇ ਪੰਜਾਬ ਵਿਚ ਕੋਈ ਵਡਾ ਆਦਮੀ ਨਹੀਂ ਹੋਇਆ ਜਾਂ ਪੰਜਾਬ 'ਚ ਕੋਈ ਐਸਾ ਸਾਕਾ ਨਹੀਂ ਹੋਇਆ ਜਿਸ ਦੀ ਤਸਵੀਰ ਬਣਾ ਕੇ ਮੈਂਬਰਾਂ ਦੀ ਪ੍ਰੇਰਨਾ ਲਈ ਏਥੇ ਪੇਂਟ ਕਰਕੇ ਲਗਵਾਈ ਜਾਵੇ ? ਜਿਥੇ ਸੱਠ ਹਜ਼ਾਰ ਖਰਚਿਆ ਹੈ, ਉਥੇ ਇਕ ਹਜ਼ਾਰ ਹੋਰ ਨਹੀਂ ਖਰਚਿਆ ਜਾ ਸਕਦਾ ? ਮਿਹਨਤ ਲਈ ਅਸੀਂ ਰੁਪੈ ਦੀ ਥਾਂ ਬਾਰਾਂ ਆਨੇ ਲੈ ਕੇ ਤੁਹਾਡੀ ਮਦਦ ਕਰ ਸਕਦੇ ਹਾਂ। ਬਾਰਾਂ ਆਨੇ ਨਹੀਂ ਅੱਠ, ਅੱਠ ਨਹੀਂ ਚਾਰ ਆਨੇ ਲੈ ਕੇ, ਦਾਲ ਫੁਲਕਾ ਖਾ ਕੇ ਅਸੀਂ ਤਸਵੀਰ ਬਣਾ ਕੇ ਤੁਹਾਡੀ ਮਦਦ ਕਰ ਸਕਦੇ ਹਾਂ।''

ਤਾਂ ਰੰਧਾਵਾ ਸਾਹਿਬ ਜੋ ਪ੍ਰੀਜ਼ਾਈਡ ਕਰ ਰਹੇ ਸਨ ਬੋਲੇ, "ਮੈਂ ਸਮਝ ਗਿਆ, ਮੈਂ ਸਮਝ ਗਿਆ", ਅਤੇ ਨਾਲ ਹੀ ਹੱਥ ਨਾਲ ਮੈਨੂੰ ਬੈਠਣ ਨੂੰ ਇਸ਼ਾਰਾ ਕੀਤਾ ਅਤੇ ਮੈਂ ਬਹਿ ਗਿਆ।

ਫੇਰ ਗਿੱਲ ਸਾਹਿਬ ਲੀਡਰਾਂ ਵਾਲੀ ਅਦਾ ਵਿਚ ਬਾਕੀ ਦਿਆਂ ਕਲਾਕਾਰਾਂ ਵਲ ਸਿਰ ਫੇਰ ਕੇ ਬੋਲੇ : ਇਕ ਕਲਾਕਾਰ ਹੈਨ ਜਿਨ੍ਹਾਂ ਨੂੰ ਪੰਜ ਰੁਪੈ ਭੀ ਨਹੀਂ ਮਿਲਦੇ, ਇਕ ਉਹ ਹਨ ਜੋ ਪੰਜ ਪੰਜ ਹਜ਼ਾਰ ਲੈਂਦੇ ਹਨ (ਇਸ਼ਾਰਾ ਮੇਰੀ ਦਸਮ ਪਾਤਸ਼ਾਹ ਦੀ ਤਸਵੀਰ ਵਲ ਸੀ)।

ਮੈਂ ਫੇਰ ਜ਼ਖਮੀ ਸ਼ੇਰ ਵਾਂਗ ਉਠਿਆ ਅਤੇ ਕਿਹਾ, "ਜਿਸ ਪੰਜ ਹਜ਼ਾਰ ਵਾਲੀ ਤਸਵੀਰ ਵਲ ਤੁਹਾਡਾ ਇਸ਼ਾਰਾ ਹੈ, ਜੇ ਉਸ ਨੂੰ ਵੇਖ ਕੇ ਦੱਸ ਦਿਓ ਕਿ ਮੈਂ ਉਸ ਵਿਚ ਕੀ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ ਹੈ, ਤਾਂ ਪੰਜ ਹਜ਼ਾਰ ਤੁਹਾਡਾ। ਸਾਨੂੰ ਭੀ ਕਦੇ ਪੰਜ ਰੁਪੈ ਭੀ ਨਹੀਂ ਸੀ ਮਿਲਦੇ ਹੁੰਦੇ, ਪਰ ਜਦ ਕਿ ਕੰਮ ਕਰ ਕਰਕੇ ਸਾਡੀਆਂ ਕਮਰਾਂ ਦੂਹਰੀਆਂ ਹੋ ਗਈਆਂ ਹਨ, ਸਾਨੂੰ ਟਿੱਚਰਾਂ ਕੀਤੀਆਂ ਜਾ ਰਹੀਆਂ ਹਨ। ਕਲਾਕਾਰ ਦਾ ਇਨਾਮ ਜਾਂ ਪੁਰਸਕਾਰ ਉਸ ਦੀ ਕ੍ਰਿਤ ਦੀ ਸਫਲਤਾ ਵਿਚ ਹੁੰਦਾ ਹੈ, ਪੈਸੇ ਵਿਚ ਨਹੀਂ। ਜੇ ਪੰਜਾਬ ਸਾਡੀ ਮਦਦ ਕਰਨੀ ਚਾਹੁੰਦਾ ਹੈ ਤਾਂ ਪੰਜਾਬ ਦੀ ਧੌਣ ਉਚੀ ਕਰਨ ਵਾਲੀਆਂ ਕਿਰਤਾਂ ਸਾਡੇ ਪਾਸੋਂ ਬਣਵਾਏ, ਬਾਬੇ ਸਾਹਿਬ ਦੇ ਮੰਗਤਿਆਂ ਵਾਂਗ ਇਨਾਮ ਨਾ ਵੰਡੇ।"

(ਸਵੈ ਜੀਵਨੀ, 'ਕਲਾ ਵਾਹਿਗੁਰੂ ਜੀ ਕੀ' ਵਿਚੋਂ। ਸਿਰਲੇਖ ਗੁਰੂ ਗੋਬਿੰਦ ਸਿੰਘ ਕਨਵੈਨਸ਼ਨ : ਇਕ ਤਜਰਬਾ)

# ਡਾ: ਨਰੇਸ਼ ਦੀ ਪੰਜਾਬੀ ਗ਼ਜ਼ਲ ਨੂੰ ਅਦੁੱਤੀ ਦੇਣ

ਡਾ: ਨਰੇਸ਼ ਨੇ ਸਾਹਿਤ ਦੇ ਸਾਰੇ ਰੂਪ ਹੀ ਆਪਣੀ ਕਲਮ ਨਾਲ ਅਪਨਾਏ ਨੇ . ਕਹਾਣੀ, ਨਾਵਲ, ਆਲੋਚਨਾ, ਕਵਿਤਾ ਆਦਿ ਤੇ ਉਹਨਾਂ ਦੀ ਵੱਖ ਰੂਪਾਂ ਬਾਰੇ ਵੱਖਰੇ ਲੇਖ ਲਿਖੇ ਜਾ ਸਕਦੇ ਹਨ ਤੇ ਲਿਖੇ ਜਾਣੇ ਵੀ ਲੋੜੀਂਦੇ ਹਨ। ਪਰ ਮੇਰੀ ਨਜ਼ਰੇ ਉਹਨਾਂ ਦੀ ਜੋ ਪੰਜਾਬੀ ਗ਼ਜ਼ਲ ਨੂੰ ਦੇਣ ਹੈ ਉਹ ਸ਼ਾਇਦ ਹੀ ਕਿਸੇ ਹੋਰ ਗ਼ਜ਼ਲਗੋ ਦੀ ਹੋਵੇ। ਜਿੰਨੇ ਵੀ ਪੁਰਾਣੇ ਉਸਤਾਦ ਗ਼ਜ਼ਲਗੋ ਹੋਏ ਹਨ—ਜਿਵੇਂ ਡਾ: ਸਾਧੂ ਸਿੰਘ ਹਮਦਰਦ, ਪ੍ਰਿੰ: ਤਖ਼ਤ ਸਿੰਘ, ਡਾ: ਗੁਰਚਰਨ ਸਿੰਘ, ਰਣਧੀਰ ਸਿੰਘ ਚੰਦ ਆਦਿ ਉਹਨਾਂ ਬਾਰੇ ਸੈਮੀਨਾਰਾਂ ਵਿਚ ਤਾਂ ਪਰਚੇ ਪੜ੍ਹੇ ਹਨ ਜਾਂ ਫਿਰ ਉਸਤਾਦ ਸ਼ਾਗਿਰਦ ਨਾਲ ਪਿਰਤ ਵੀ ਪੰਜਾਬੀ ਸ਼ਾਇਰੀ ਵਿਚ ਪਾਈ ਹੈ। ਪਰ ਜੋ ਨਵੀਂ ਪੀੜ੍ਹੀ ਦੇ ਨੌਜਵਾਨ ਆਪਣੇ ਅੰਦਰਲੀ ਸ਼ਾਇਰੀ ਲਈ ਗ਼ਜ਼ਲ ਦੀ ਵਿਧੀ ਜਾਂ ਕਹਿ ਲਓ ਗ਼ਜ਼ਲ ਦਾ ਰੂਪ ਅਪਨਾਉਣਾ ਚਾਹੁੰਦੇ ਹਨ ਉਹ ਅਟਕਲ-ਪੱਚੂ ਹੀ ਗ਼ਜ਼ਲ ਲਿਖਦੇ ਸਨ। ਲੋੜ ਸੀ ਅਜਿਹੇ ਨੌਜਵਾਨ ਪੀੜ੍ਹੀ ਦੇ ਸ਼ਾਇਰਾਂ ਲਈ ਜੋ ਫ਼ਾਰਸੀ ਤੇ ਉਰਦੂ ਲਿਪੀ ਤੇ ਬੋਲੀ ਤੋਂ ਬਿਲਕੁਲ ਕੋਰੇ ਸਨ, ਨੂੰ ਕੋਈ ਅਜਿਹੀ ਸੇਧ ਜਾਂ ਅਗਵਾਈ ਦਿਤੀ ਜਾਵੇ ਜਿਸ ਨਾਲ ਉਹ ਫ਼ਾਰਸੀ ਦਾ ਅਰੂਜ਼ ਤੇ ਤੋਲ ਵਿਧੀ ਤੋਂ ਪੰਜਾਬੀ ਵਿਚ ਸਿਖ ਸਕਣ। ਇਸ ਬਾਰੇ ਡਾ: ਨਰੇਸ਼ ਨੇ ਸਭ ਤੋਂ ਪਹਿਲਾਂ ਪਹਿਲ ਕੀਤੀ ਹੈ। ਬਾਰਾਂ ਤੇਰਾਂ ਵਰ੍ਹੇ ਪਹਿਲਾਂ "ਗ਼ਜ਼ਲ ਦੀ ਪਰਖ" ਪੁਸਤਕ ਲਿਖੀ, ਜਿਸ ਨੂੰ ਪੰਜਾਬ ਸਟੇਟ ਟੈਕਸਟ ਬੁੱਕ ਬੋਰਡ ਨੇ ਪ੍ਰਕਾਸ਼ਤ ਕੀਤਾ, ਜਿਸ ਦਾ ਪੰਜਾਬੀ ਜਗਤ ਵਿਚ ਨਿੱਘਾ ਸਵਾਗਤ ਹੋਇਆ। ਇਸ ਪੁਸਤਕ ਰਾਹੀਂ ਉਹਨਾਂ – ਗ਼ਜ਼ਲ ਕੀ ਹੈ ?, ਗ਼ਜ਼ਲ ਦੇ ਗੁਣ ਕੀ ਹਨ ?, ਗ਼ਜ਼ਲ ਦੇ ਦੋਸ਼ ਕੀ ਹਨ ?, ਗ਼ਜ਼ਲ ਦੇ ਤੱਤ ਕੀ ਹਨ ? ਅਤੇ ਗ਼ਜ਼ਲ ਦੇ ਅਲੰਕਾਰ ਕੀ ਹਨ ?—ਬਾਰੇ ਪੂਰਨ ਜਾਣਕਾਰੀ ਸਮੇਤ ਉਦਾਹਰਣਾਂ ਦਿਤੀਆਂ। ਇਸ ਦੇ ਨਾਲ ਨਾਲ ਪੰਜਾਬੀ ਗ਼ਜ਼ਲ ਤੇ ਗ਼ਜ਼ਲ ਦੀ ਆਲੋਚਨਾਂ ਦਾ ਇਤਿਹਾਸ ਵੀ ਦਿਤਾ। ਇਹ ਗ਼ਜ਼ਲ ਬਾਰੇ ਪਹਿਲੀ ਪੁਸਤਕ ਸੀ ਜਿਸ ਵਿਚ ਸਾਰੀ ਸ਼ਬਦਾਵਲੀ ਫ਼ਾਰਸੀ, ਉਰਦੂ ਦੀ ਥਾਂ ਪੰਜਾਬੀ ਵਿਚ ਸੀ, ਜਿਸ ਨੂੰ ਸਮਝਣਾ ਪੰਜਾਬੀ ਪਾਠਕਾਂ ਲਈ ਬਹੁਤ ਆਸਾਨ ਹੋ ਗਿਆ।

ਇਸ ਪੁਸਤਕ ਨਾਲ ਬਹੁਤ ਹੱਦ ਤਕ ਗ਼ਜ਼ਲਾਂ ਦ ਰੂਪ ਨਿਖਰਨਾ ਸ਼ੁਰੂ ਹੋ ਗਿਆ, ਪਰੰਤੂ ਡਾ: ਨਰੇਸ਼ ਅਨੁਸਾ ਇਹ ਪੁਸਤਕ ਸੰਖੇਪ ਹੋਣ ਕਾਰਨ ਗ਼ਜ਼ਲ ਬਾਰੇ ਮੁੱਢਲ ਜਾਣਕਾਰੀ ਦਾ ਮੰਤਵ ਹੀ ਹੱਲ ਕਰਦੀ ਸੀ। ਗ਼ਜ਼ਲ ਬਾਰੇ ਉਹਨਾਂ ਫਿਰ ਇਕ ਹੋਰ ਪੁਸਤਕ ਵਧੇਰੇ ਵਿਸਥਾਰ ਨਾਲ ਦਿੰਦੇ ਹੋਏ "ਗ਼ਜ਼ਲ ਦਾ ਰਚਨਾ ਵਿਧਾਨ" ਪ੍ਰਕਾਸ਼ਤ ਕਰਾਈ ਤਾਂ ਜੋ ਉਸ ਪੁਸਤਕ ਦੇ ਗੰਭੀਰ ਅਧਿਐਨ ਨਾਲ ਪੁੰਗਰਦੇ ਗ਼ਜ਼ਲਕਾਰ ਗ਼ਜ਼ਲ ਕਹਿਣ ਦਾ ਢੰਗ ਸਿਖ ਲੈਣ ਤੇ ਗ਼ਜ਼ਲ ਰਚਨਾ ਵਿਚ ਉਹਨਾਂ ਠੋਕਰਾਂ ਤੋਂ ਬਚ ਜਾਣਗੇ, ਜਿਹੜੀਆਂ ਇਸ ਰਸਤੇ ਵਿਚ ਆਮ ਹੁੰਦੀਆਂ ਹਨ। ਤੇ ਗ਼ਜ਼ਲ ਦੇ ਆਲੋਚਕਾਂ ਨੂੰ ਵੀ ਗ਼ਜ਼ਲ ਦਾ ਸਹੀ ਮੁਹਾਂਦਰਾ ਪ੍ਰਾਪਤ ਕਰਨ ਵਿਚ ਸਹਾਇਤਾ ਮਿਲੇਗੀ। ਇਸ ਪੁਸਤਕ ਵਿਚ ਡਾ: ਨਰੇਸ਼ ਨੇ ਜੋ ਬਹੁਤ ਹੀ ਮਹੱਤਵ-ਪੂਰਨ ਤੇ ਪ੍ਰਸੰਸਾ-ਯੋਗ ਕੰਮ ਕੀਤਾ ਹੈ ਉਹ ਇਹ ਹੈ ਕਿ ਇਸ ਪੁਸਤਕ ਤੋਂ ਪਹਿਲਾਂ ਪੰਜਾਬੀ ਦਾ ਆਪਣਾ ਤੋਲ-ਵਿਧਾਨ ਨਹੀਂ ਸੀ-ਕੇਵਲ ਫ਼ਾਰਸੀ ਦਾ ਇਲਮੇ-ਆਰੂਜ਼ ਜਾਂ ਸੰਸਕ੍ਰਿਤ ਦਾ ਛੰਦ-ਸ਼ਾਸਤਰ ਹੀ ਉਪਲਭਧ ਸਨ। ਸੋ ਇਸ ਪੁਸਤਕ ਰਾਹੀ ਡਾ: ਨਰੇਸ਼ ਨੇ ਇਹ ਘਾਟ ਪੂਰੀ ਕਰਦਿਆਂ ਦੋਵਾਂ ਭਾਸ਼ਾਵਾਂ ਦੇ ਛੰਦ ਸ਼ਾਸਤਰਾਂ ਦਾ ਇਹ ਮਿਸ਼ਰਤ ਰੂਪ ਤਿਆਰ ਕੀਤਾ ਹੈ ਜਿਸ ਨੂੰ ਪੰਜਾਬੀ ਗ਼ਜ਼ਲ ਦਾ ਛੰਦ-ਵਿਧਾਨ ਕਿਹਾ ਜਾ ਸਕਦਾ ਹੈ। ਉਹਨਾਂ ਕੇਵਲ ਉਹੀ ਛੰਦ ਲਏ ਹਨ ਜੋ ਪੰਜਾਬੀ ਗ਼ਜ਼ਲਾਂ ਦੀ ਰਚਨਾ ਵਿਚ ਪ੍ਰਚਲਤ ਹਨ। ਇਸ ਤਰ੍ਹਾਂ ਪਾਠਕ ਇਸ ਪੁਸਤਕ ਰਾਹੀਂ ਭਾਰਤੀ ਜਾਂ ਫ਼ਾਰਸੀ ਦੋਵਾਂ ਭਾਸ਼ਾਵਾਂ ਦੇ ਗਿਆਨ ਸਾਗਰ ਵਿਚ ਉਤਰ ਸਕਦੇ ਹਨ। ੯੬ ਪੰਨਿਆਂ ਦੀ ਪੁਸਤਕ ਨੂੰ ੪ ਭਾਗਾਂ ਵਿਚ ਵੰਡ ਕੇ ਲਿਖਿਆ ਗਿਆ ਹੈ ਜਿਸ ਦੇ ਪਹਿਲੇ ਭਾਗ ਵਿਚ ਗ਼ਜ਼ਲ ਦੀ ਪ੍ਰੀਭਾਸ਼ਾ, ਪ੍ਰੀਤੇ ਗ਼ਜ਼ਲ ਦਾ ਇਤਿਹਾਸ ਤੇ ਇਸਦੇ ਪ੍ਰਕਾਰ ਆਦਿ ਦਾ ਵਰਨਣ ਕੀਤਾ ਗਿਆ ਹੈ ਤੇ ਅਜਿਹੇ ਢੰਗ ਨਾਲ ਉਦਾਹਰਣਾਂ ਦਿਤੀਆਂ ਗਈਆਂ ਹਨ ਕਿ ਗ਼ਜ਼ਲ ਬਾਰੇ ਬਿਲਕੁਲ ਅਣਜਾਣ ਨੂੰ ਵੀ ਇਸ ਦੀ ਸਮਝ ਪੈ ਸਕੇ। ਦੂਜੇ ਭਾਗ ਵਿਚ ਗ਼ਜ਼ਲ ਦੀ ਬਣਤਰ ਜਿਸ ਵਿਚ ਸ਼ਿਅਰ ਦੇ ਅੰਗ, ਕਾਫ਼ੀਆ ਤੋਲ, ਇਰਾਦਾ, ਕਾਫ਼ੀਏ ਦਾ ਸਥਾਨ, ਕਾਫ਼ੀਏ ਦੇ ਪਰਕਾਰ ਕਾਫ਼ੀਏ ਦੀ ਵਰਤੋਂ ਰਦੀਫ਼ ਤੇ ਇਸ ਦਾ ਸਥਾਨ, ਰਦੀਫ਼ ਦੇ ਪ੍ਰਕਾਰ ਆਦਿ ਦਾ ਉਦਾਹਰਣਾ ਸਹਿਤ ਵਰਨਣ ਹੈ। ਤੀਜੇ ਭਾਗ ਵਿਚ ਗ਼ਜ਼ਲ ਦੀ ਤੋਲ ਵਿਧੀ-ਤੋਲ ਵਜ਼ਨ, ਭਾਰਤੀ ਤੋਲ ਵਿਧੀ ਤੇ ਫ਼ਾਰਸੀ ਤੋਲ ਵਿਧੀ, ਬਹਿਰਾਂ ਦੇ

ਪ੍ਰਕਾਰ ਤੇ ਇਨ੍ਹਾਂ ਦੀ ਪਛਾਣ ਤੇ ਮਿਸ਼ਰਤ ਤੋਲ ਵਿਧੀ ਦਾ ਵਿਸਥਾਰ ਪੂਰਵਕ ਜ਼ਿਕਰ ਕੀਤਾ ਹੈ ਤੇ ਆਖਰੀ ਤੇ ਚੌਥੇ ਭਾਗ ਵਿਚ ਰੂਪਕ ਪੱਖ, ਵਿਚ ਬਹਿਰ ਵਜ਼ਨ, ਕਾਫ਼ੀਆ-ਰਦੀਫ਼ ਤੇ ਵਿਸ਼ਾ ਪੱਖ ਸਮਝਾਏ ਹਨ। ਇਸ ਤਰ੍ਹਾਂ ਆਪਣੀਆਂ ਇਹਨਾਂ ਪੁਸਤਕਾਂ ਰਾਹੀਂ ਡਾ. ਨਰੇਸ਼ ਨੇ ਪਹਿਲ ਕਦਮੀ ਕਰਦੇ ਹੋਏ ਸੰਸਕ੍ਰਿਤ ਫਾਰਸੀ ਦੀਆਂ ਤੋਲ ਵਿਧੀਆਂ ਨੂੰ ਮਿਸ਼ਰਤ-ਵਿਧੀ ਤਿਆਰ ਕਰਨ ਵਿਚ ਜੋ ਮਿਹਨਤ ਕੀਤੀ ਹੈ ਤੇ ਜਿਸ ਉਸਤਾਦੀ ਨਾਲ ਇਹਨਾਂ ਦਾ ਬਿਆਨ ਕੀਤਾ ਹੈ ਉਸ ਦੇਣ ਲਈ ਪੰਜਾਬੀ ਗ਼ਜ਼ਲਕਾਰ ਤੇ ਪੰਜਾਬ ਕਾਵਿ ਸਹਿਤ ਉਹਨਾਂ ਦੀ ਦੇਣ ਨੂੰ ਕਦੇ ਭੁਲਾ ਨਹੀਂ ਸਕੇਗਾ ਤੇ ਇਸ ਤੋਂ ਪਿਛੋਂ ਪੁਸਤਕ ਦੀ ਇੰਨੀ ਮਹੱਤਤਾ ਹੋਈ ਕਿ ੧੯੮੮ ਤੋਂ ਪਿਛੋਂ ਦੂਜਾ ਸੰਸਕਰਣ ੧੯੯੫ ਵਿਚ ਫਿਰ ਪ੍ਰਕਾਸ਼ਤ ਕਰਨਾ ਪਿਆ ਹੁਣ ਇਸ ਗੱਲ ਨੂੰ ਵੇਖਦੇ ਹੋਏ ਕਈ ਨਵੀਆਂ ਪੁਸਤਕਾਂ ਵੀ ਇਸ ਵਿਸ਼ੇ ਤੇ ਪ੍ਰਕਾਸ਼ਿਤ ਹੋਈਆਂ ਹਨ ਪਰ ਉਹਨਾਂ ਵਿਚ ਮਿਸ਼ਰਤ ਵਿਧੀ ਨਹੀਂ ਦਸੀ ਗਈ ਜਿਸਦੀ ਗੈਰਹਾਜ਼ਰੀ ਵਿਚ ਆਮ ਪਾਠਕ ਦੇ ਸਮਝਣ ਵਿਚ ਕਠਿਨਾਈ ਹੁੰਦੀ ਹੈ।

ਗ਼ਜ਼ਲ ਲਿਖਣ ਜਾਂ ਪੜ੍ਹਨ ਵਾਲਿਆਂ ਲਈ ਇਕ ਹੋਰ ਕਠਿਨਾਈ ਇਹ ਵੀ ਮਹਿਸੂਸ ਕੀਤੀ ਜਾਂਦੀ ਹੈ ਕਿ ਉਹ ਉਰਦੂ ਤੇ ਫਾਰਸੀ ਜ਼ਬਾਨਾਂ ਬਾਰੇ ਜਾਣਕਾਰੀ ਨਹੀਂ ਰਖਦੇ ਜਿਸਦੇ ਫਲਸਰੂਪ ਉਰਦੂ ਵਿਚ ਲਿਖੀਆਂ ਚੰਗੀਆ ਗ਼ਜ਼ਲਾਂ ਬਾਰੇ ਉਹਨਾਂ ਨੂੰ ਪੜ੍ਹਨ ਦੀ ਘਾਟ ਮਹਿਸੂਸ ਹੁੰਦੀ ਹੈ। ਡਾ. ਨਰੇਸ਼ ਨੇ ਪੰਜਾਬੀ ਪਾਠਕਾਂ ਲਈ ਇਕ ਉਦਮ ਹੋਰ ਵੀ ਕੀਤਾ ਹੈ ਕਿ ਉਹਨਾਂ ਦੀਆਂ ਉਰਦੂ ਗ਼ਜ਼ਲਾਂ ਦਾ ਸੰਗ੍ਰਹਿ ੧੯੭' ਵਿਚ 'ਖੁਸ਼ਬੂ ਕਾ ਸਫਰ' ਪ੍ਰਕਾਸ਼ਤ ਹੋਇਆ ਜੋ ਫਾਰਸੀ ਲਿਪੀ ਵਿਚ ਛਪਿਆ ਸੀ। ਉਤਰ ਪ੍ਰਦੇਸ਼ ਦੀ ਉਰਦੂ ਅਕਾਦਮੀ ਤੇ ਆਲ ਇੰਡੀਆ ਮੀਰ ਅਕਾਦਮੀ ਨੇ ਇਸ ਪੁਸਤਕ ਲਈ ਪੁਰਸਕਾਰ ਵੀ ਦਿਤੇ। ਇਹ ਜਗਤ ਪ੍ਰਸਿਧ ਹੋਈ। ਇਸ ਲਈ ਉਹਨਾਂ ਲੋਕਾਂ ਲਈ ਜੋ ਉਰਦੂ ਕਵਿਤਾ ਨੂੰ ਪਿਆਰ ਤਾਂ ਕਰਦੇ ਹਨ ਪਰ ਉਰਦੂ ਅਖਰਾਂ ਤੋਂ ਪਰਿਚਿਤ ਨਹੀਂ ਹਨ ਇਸ ਲਈ ਉਹਨਾ ਦੀ ਇੱਛਾ ਅਨੁਸਾਰ ਇਹ ਪੁਸਤਕ ਪੰਜਾਬੀ ਲਿਪੀ ਵਿਚ ਔਖੇ ਸ਼ਬਦਾਂ ਦੇ ਅਰਥਾਂ ਸਮੇਤ ਪ੍ਰਕਾਸ਼ਿਤ ਕਰਾਈਆਂ। ਇਸ ਪੁਸਤਕ ਦੇ ਪੜਨ ਨਾਲ ਨਾ ਕੇਵਲ ਡਾ. ਨਰੇਸ਼ ਦੇ ਖਿਆਲਾਂ ਤੇ ਗ਼ਜ਼ਲਾਂ ਦੇ ਸਿਖਰ ਤੇ ਪੁਜੇ ਰੂਪ ਸਹਿਤ ਡੂੰਘੇ ਜਜ਼ਬਾਤ ਮਾਣੇ ਜਾ ਸਕਦੇ ਹਨ ਬਲਕਿ ਉਰਦੂ ਤੇ ਫਾਰਸੀ ਤੇ ਬਹੁਤ ਸਾਰੇ ਸ਼ਬਦਾਂ ਦਾ ਗਿਆਨ ਵੀ ਪ੍ਰਾਪਤ ਹੋ ਜਾਂਦਾ ਹੈ।

ਇਸ ਤਰ੍ਹਾਂ ਗਜ਼ਲ ਬਾਰੇ ਡਾ. ਨਰੇਸ਼ ਦੀ ਜੋ ਦੇਣ ਹੈ ਉਸ ਤੋਂ ਨਵੀਂ ਪੀੜ੍ਹੀ ਦੇ ਗਜ਼ਲਕਾਰ ਇਕ ਸਕੂਲ ਦੀ ਤਰ੍ਹਾਂ ਜਾਣਕਾਰੀ ਤੇ ਗਿਆਨ ਪ੍ਰਾਪਤ ਕਰਦੇ ਹਨ ਤੇ ਪੰਜਾਬੀ ਗਜ਼ਲ ਦਾ ਇਤਿਹਾਸ ਡਾ: ਨਰੇਸ਼ ਦਾ ਹਮੇਸ਼ਾਂ ਰਿਣੀ ਰਹੇਗਾ।

**—ਜੋਗਿੰਦਰ ਸਿੰਘ ਕੈਂਥ ਚੰਡੀਗੜ੍ਹ**

# ਜਲੰਧਰ 'ਚ ਹੋਇਆ ਦੋ ਦਿਨਾ ਕਹਾਣੀ-ਉਤਸਵ

ਸਾਹਿਤਕ ਸਮਾਗਮਾਂ/ਸੈਮੀਨਾਰਾਂ ਦੇ ਇਤਿਹਾਸ ਵਿਚ ਇਹ ਸ਼ਾਇਦ ਪਹਿਲੀ ਵਾਰ ਹੋਇਆ ਹੈ ਕਿ ਸਾਹਿਤ ਦੀ ਇਕੋ-ਇਕ ਰੂਪ-ਵਿਧਾ ਕਹਾਣੀ ਬਾਰੇ ਰਾਸ਼ਟਰੀ ਪੱਧਰ ਦੇ ਲਗਾਤਾਰ ਤਿੰਨ ਮਹਾਂ-ਸਮਾਗਮ ਇਕ ਸਥਾਨਕ ਸਭਾ ਨੇ ਕਰਵਾਏ ਹੋਣ, ਜਿਨ੍ਹਾਂ ਵਿਚ ਕਹਿੰਦੇ-ਕਹਾਉਂਦੇ ਕਥਾਕਾਰਾਂ ਤੇ ਆਲੋਚਕਾਂ ਨੇ ਸਰਗਰਮ ਸ਼ਮੂਲੀਅਤ ਕੀਤੀ ਹੋਵੇ। ਕਹਾਣੀ ਬਾਰੇ ਬਹੁ-ਦਿਸ਼ਾਵੀ ਗੰਭੀਰ ਸੰਵਾਦ ਰਚਾਏ ਹੋਣ ਅਤੇ ਲਗ ਭਗ ਪੌਣਾ ਦਹਾਕਾ ਪੰਜਾਬੀ ਕਹਾਣੀ ਚਰਚਾ ਦੇ ਨਾਲ ਇਹਨਾਂ ਸਮਾਗਮਾਂ ਦੀ ਗੂੰਜ ਸੁਣਾਈ ਦਿੰਦੀ ਰਹੀ ਹੋਵੇ। ਸਤੰਬਰ ੯੧, ਨਵੰਬਰ ੯੩ ਅਤੇ ਹੁਣ ੭-੮ ਦਸੰਬਰ ੧੯੯੬ ਵਿਚ ਕਹਾਣੀ ਵਿਧਾ ਨਾਲ ਜੁੜੇ ਵਿਦਵਾਨਾਂ ਦੇ ਬੇਮਿਸਾਲ ਇਕੱਠ ਆਯੋਜਿਤ ਕਰਨ ਵਾਲੀ ਇਹ ਸੰਸਥਾ ਪੰਜਾਬੀ ਲੇਖਕ ਸਭਾ ਜਲੰਧਰ ਹੈ, ਜੋ ਅਜਿਹੇ ਸਮਾਗਮ ਰਚਾਉਣ ਸਦਕਾ ਕੇਂਦਰੀ ਪੰਜਾਬੀ ਲੇਖਕ ਸਭਾ ਜਿਹੀਆਂ ਕੇਂਦਰੀ ਮਹੱਤਵ ਵਾਲੀਆਂ ਸਭਾਵਾਂ ਤੋਂ ਵੀ ਸਿਰ ਉੱਚਾ ਕਢ ਗਈ ਹੈ। ਸਿਰਫ ਏਨਾ ਹੀ ਨਹੀਂ, ਹਾਜ਼ਰੀ ਦ ਪੱਖ ਤੋਂ ਅਜਿਹੇ ਵੱਡੇ ਸਮਾਗਮ ਭਾਵੇਂ ਪਿਛਲ ਕੁਝ ਸਾਲਾਂ ਤੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੀ ਕਰਵਾ ਰਹੀ ਹੈ, ਪਰ ਜਲੰਧਰ ਵਿਚ ਹੁੰਦੇ ਸਮਾਗਮਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਆਲੋਚਕਾਂ ਦੇ ਨਾਲ ਸਿਰਜਣਾਤਮਕ ਲੇਖਕ ਵੀ ਵੱਡੀ ਗਿਣਤੀ ਵਿਚ ਸੰਵਾਦ ਵਿਰ ਹਿੱਸਾ ਲੈਂਦੇ ਹਨ, ਜਦ ਕਿ ਯੂਨੀਵਰਸਿਟੀ ਦੇ ਸਮਾਗਮਾਂ ਵਿਚ, ਸਿਰਜਣਾਤਮਕ ਲੇਖਕ ਬਹੁਤ ਘੱਟ ਗਿਣਤੀ ਵਿਚ ਬੁਲਾਏ ਜਾਂਦੇ ਹਨ। ਇੰਜ ਵੱਡੇ, ਵਿਲੱਖਣ ਤੇ ਸਾਹਿਤਕ-ਚਰਚਾ ਦੇ ਪੱਖੋਂ ਬਹੁਤ ਹੀ ਮੁੱਲਵਾਨ ਉਤਸਵ ਕਰਾਉਣ ਵਾਲੀ ਪੰਜਾਬੀ ਲੇਖਕ ਸਭਾ ਜਲੰਧਰ ਦੇ ਅਹੁਦੇਦਾਰ ਜਗਦੀਸ਼ ਸਿੰਘ ਵਰਿਆਮ, ਬਾਬਾ ਗੁਰਬਖਸ਼ ਸਿੰਘ ਬੰਨੂਆਣਾ ਅਤੇ ਉਨ੍ਹਾਂ ਦੇ ਸਾਥੀ ਆਪ ਤਾਂ ਭਾਵੇਂ ਪਿੱਛੇ ਹੀ ਰਹਿੰਦੇ ਹਨ, ਪਰ ਉਨ੍ਹਾਂ ਦੁਆਰਾ ਰਚਾਏ ਇਨ੍ਹਾਂ ਬੇਮਿਸਾਲ ਇਕੱਠਾਂ ਦੀਆਂ ਪ੍ਰਾਪਤੀਆਂ ਦੇਰ ਤਕ ਵਿਦਵਾਨਾਂ ਦੀ ਚੁੰਝ-ਚਰਚਾ ਦਾ ਕਾਰਨ ਬਣਦੀਆਂ ਰਹਿੰਦੀਆਂ ਹਨ।

ਇਸ ਸਾਲ ਦੇ 'ਕਹਾਣੀ ਉਤਸਵ' ਵਿਚ ਜੋ ੭-੮ ਦਸੰਬਰ ਨੂੰ ਜਲੰਧਰ ਦੇ ਰੈੱਡ-ਕਰਾਸ ਭਵਨ ਵਿਚ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਪੰਜਾਬ ਸਾਹਿਤ ਅਕਾਡਮੀ ਚੰਡੀਗੜ੍ਹ ਦੇ ਆਪਸੀ ਸਹਿਯੋਗ ਨਾਲ ਕਰਵਾਇਆ ਗਿਆ ਦੇਸ਼-ਵਿਦੇਸ਼ ਵਿਚੋਂ ਕਥਾਕਾਰ ਤੇ ਵਿਦਵਾਨ ਹੁੰਮ ਹੁਮਾ ਕੇ ਪਹੁੰਚੇ। ਪੰਜਾਬੀ ਕਹਾਣੀ ਨਾਲ ਸਬੰਧਤ ਗਿਆਰਾਂ ਖੋਜ ਪੱਤਰ ਪੇਸ਼ ਕੀਤੇ ਗਏ ਅਤੇ ਇਨ੍ਹਾਂ ਦੋ ਦਿਨਾਂ ਵਿਚ ਕੋਈ ਸਵਾ ਕੁ ਸੌ ਦੇ ਲਗ ਭਗ ਕਹਾਣੀਕਾਰਾਂ ਅਤੇ ਉਨ੍ਹਾਂ ਦੀਆਂ ਕਹਾਣੀਆਂ ਦੇ ਨਾਂਅ ਲੈ ਕੇ ਜ਼ਿਕਰ ਕੀਤਾ ਗਿਆ। ਦੋ ਤੋਂ ਤਿੰਨ ਸੌ ਤਕ ਵਿਦਵਾਨਾਂ ਦੀ ਲਗਾਤਾਰ ਹਾਜ਼ਰੀ ਨੇ ਬਹਿਸ ਨੂੰ ਵੀ ਗਰਮਾਈ ਰਖਿਆ ਅਤੇ ਦਿਲਾਂ ਦਾ ਨਿੱਘ ਵੀ ਮਾਣਿਆਂ।

ਉਦਘਾਟਨੀ ਸਮਾਗਮ ਵਿਚ ਡਾ: ਜੋਗਿੰਦਰ ਸਿੰਘ ਪੁਆਰ ਉਪ ਕੁਲਪਤੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਇੰਨੇ ਸਾਲ ਲਗਾਤਾਰ ਅਜਿਹੇ ਉੱਚਪਾਏ ਦੇ ਸੈਮੀਨਾਰ ਕਰਾਉਣ ਲਈ ਜਿੱਥੇ ਪ੍ਰਬੰਧਕਾਂ ਨੂੰ ਵਧਾਈ ਦਿਤੀ, ਉਥੇ ਉਨ੍ਹਾਂ ਨੇ ਕਹਾਣੀ ਬਾਰੇ, ਸੈਮੀਨਾਰ ਕਲਚਰ ਬਾਰੇ, ਪਾਕਿਸ-ਤਾਨੀ ਸਾਹਿਤ ਤੇ ਸਾਹਿਤਕਾਰਾਂ ਦੇ ਇਧਰਲੇ ਪੰਜਾਬ ਦੇ ਸਾਹਿਤ ਤੇ ਸਾਹਿਤਕਾਰਾਂ ਨਾਲ ਤੁਲਨਾਤਮਕ ਸੰਬੰਧਾਂ ਬਾਰੇ ਪੰਜਾਬੀ ਭਾਸ਼ਾ ਬਾਰੇ ਆਪਣੇ ਵਿਚਾਰ ਵੀ ਸਰੋਤਿਆਂ ਨਾਲ ਸਾਂਝੇ ਕੀਤੇ। ਪੰਜਾਬੀ ਸਾਹਿਤ ਦੇ ਬਾਬਾ ਬੋਹੜ ਪ੍ਰਿੰ: ਸੰਤ ਸਿੰਘ ਸੇਖੋਂ ਭਰ ਸਰਦੀ ਦੀ ਪ੍ਰਵਾਹ ਨਾ ਕਰਦਿਆਂ ਆਪਣੀ ਵਡੇਰੀ ਉਮਰ ਵਿਚ ਵੀ ਨਵੇਂ ਕਥਾਕਾਰਾਂ ਨੂੰ ਆਸ਼ੀਰਵਾਦ ਦੇਣ ਲਈ ਪੁਜੇ ਅਤੇ ਉਨ੍ਹਾਂ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸਾਹਿਤ ਦੁਆਰਾ ਪ੍ਰਾਪਤ ਕੀਤੀ ਇੱਜ਼ਤ ਦੇ ਨਾਲ-ਨਾਲ ਮਿਲੇ ਆਰਥਿਕ ਹੁਲਾਰੇ ਨੂੰ ਵੀ ਸਾਂਝਾ ਕੀਤਾ। ਇਸ ਸਮੇਂ ਪ੍ਰੋ: ਪਿਆਰਾ ਸਿੰਘ ਭੋਗਲ ਨੇ ਵਿਦਵਾਨਾਂ ਨੂੰ ਜੀ ਆਇਆਂ ਆਖਿਆ। ਪ੍ਰਸਿੱਧ ਪੱਤਰਕਾਰ ਜਗਜੀਤ ਸਿੰਘ ਆਨੰਦ ਨੇ ਵੀ ਸਰੋਤਿਆਂ ਨਾਲ ਵਿਚਾਰ ਸਾਂਝੇ ਕੀਤੇ।

ਪਹਿਲੇ ਅਕਾਦਮਿਕ ਸੈਸ਼ਨ ਵਿਚ ਪ੍ਰਸਿਧ ਗਲਪਕਾਰ ਰਾਮ ਸਰੂਪ ਅਣਖੀ ਦੀ ਪ੍ਰਧਾਨਗੀ ਵਿਚ ਡਾ- ਦਿਲਜੀਤ ਸਿੰਘ ਅਤੇ ਪਿਆਰਾ ਸਿੰਘ ਭੋਗਲ ਨੇ ਪੰਜਾਬੀ ਕਹਾਣੀ ਦੇ ਪਹਿਲੇ ਅਤੇ ਦੂਜੇ ਦੌਰ ਨਾਲ ਸੰਬੰਧਿਤ ਕਹਾਣੀ ਬਾਰੇ ਖੋਜ ਪੱਤਰ ਪੇਸ਼ ਕੀਤੇ। ਡਾ: ਦਿਲਜੀਤ ਸਿੰਘ ਦਾ ਖੋਜ-ਪੱਤਰ ਭਾਈ ਵੀਰ ਸਿੰਘ ਦੇ ਟਰੈਕਟਾਂ ਵਿਚ ਪੰਜਾਬੀ ਕਹਾਣੀ ਦੇ ਮੁੱਢ ਬੱਝਣ ਦੇ ਚਿੰਨ੍ਹ ਤਲਾਸ਼ਣ ਵਾਲਾ ਨਵੀਂ ਸੂਚਨਾ ਦਿੰਦਾ

ਪਰਚਾ ਸੀ, ਜਦ ਕਿ ਪ੍ਰੋ: ਭੋਗਲ ਨੇ ੧੯੨੦ ਤੋਂ ਲੈ ਕੇ ੧੯੯੦ ਤਕ ਪੰਜਾਬੀ ਕਹਾਣੀ ਦੇ ਵਿਕਾਸ ਪੜਾਅ ਨੂੰ ਉਲੀਕਣ ਦੀ ਕੋਸ਼ਿਸ਼ ਕੀਤੀ। ਅਗਲਾ ਸੈਸ਼ਨ, ਜੋ ਪ੍ਰਸਿਧ ਆਲੋਚਕ ਡਾ: ਰਘਬੀਰ ਸਿੰਘ ਸਿਰਜਣਾ ਦੀ ਪ੍ਰਧਾਨਗੀ ਹੇਠਾਂ ਰਾਤ ਦੇ ਅੱਠ ਵਜੇ ਤਕ ਚਲਿਆ, ਪੰਜਾਬੀ ਕਹਾਣੀ ਬਾਰੇ ਬੜੇ ਹੀ ਨਵੇਂ ਮੁੱਦੇ ਛੇੜਨ ਵਾਲਾ ਸੀ। ਤੀਜੀ ਪੀੜ੍ਹੀ ਦੀ ਕਹਾਣੀ-ਪਛਾਣ ਅਤੇ ਪ੍ਰਾਪਤੀ ਨਾਲ ਸੰਬੰਧਿਤ ਖੋਜ ਪੱਤਰ ਡਾ. ਧਨਵੰਤ ਕੌਰ ਨੇ ਪੇਸ਼ ਕੀਤਾ। ਉਸ ਨੇ ਉਹ ਆਧਾਰ ਨਿਸਚਿਤ ਕੀਤੇ, ਜਿਨ੍ਹਾਂ ਨਾਲ ਦੂਜੀ ਅਤੇ ਤੀਜੀ ਪੀੜ੍ਹੀ ਵਿਚ ਨਿਖੇੜ ਨੂੰ ਸਥਾਪਤ ਕੀਤਾ ਜਾ ਸਕਦਾ ਸੀ। ਪਿਛਲੇ ਕੁਝ ਸਾਲਾਂ ਤੋਂ ਕੁਝ ਨਵੇਂ ਕਥਾਕਾਰ ਉੱਭਰ ਕੇ ਸਾਹਮਣੇ ਆਏ ਹਨ ਅਤੇ ਉਹ ਆਪਣੀ ਸਥਾਪਤੀ ਲਈ ਕਾਹਲੇ ਵੀ ਨਜ਼ਰ ਆਉਂਦੇ ਹਨ। ਇਸ ਪੱਖ ਨੂੰ ਮੁਖ ਰਖਦਿਆਂ ਪਿਛਲੇ ਸਾਲਾਂ ਵਿਚ ਰਚੀ ਗਈ ਕਹਾਣੀ ਨੂੰ ਚਰਚਾ ਅਧੀਨ ਲਿਆਉਣ ਲਈ ਪ੍ਰਬੰਧਕਾਂ ਵਲੋਂ ਉਚੇਚੇ ਤੌਰ 'ਤੇ ਦੋ ਪੇਪਰ ਲਿਖਵਾਏ ਗਏ, ਤਾਂ ਕਿ ਨਵੇਂ ਕਥਾਕਾਰਾਂ ਨੂੰ ਇਹ ਗਿਲਾ ਨਾ ਰਹੇ ਕਿ ਉਨ੍ਹਾਂ ਬਾਰੇ ਚਰਚਾ ਨਹੀਂ ਹੋਈ। ਡਾ. ਤੇਜਵੰਤ ਸਿੰਘ ਗਿੱਲ ਨੇ ਸਮਕਾਲੀ ਪੰਜਾਬੀ ਕਹਾਣੀ ਦੀਆਂ ਪ੍ਰਵਿਰਤੀਆਂ ਅਤੇ ਡਾ. ਰਜਨੀਸ਼ ਬਹਾਦਰ ਨੇ ਨਵੀਂ ਪੰਜਾਬੀ ਕਹਾਣੀ ਦੇ ਪਛਾਣ-ਚਿੰਨ੍ਹ ਪੇਸ਼ ਕਰਦਿਆਂ ਨਵੇਂ ਕਥਾਕਾਰਾਂ ਦੁਆਰਾ ਰਚੀਆਂ ਕਹਾਣੀਆਂ ਨੂੰ ਚਰਚਾ ਦਾ ਬਿੰਦੂ ਬਣਾਇਆ ਅਤੇ ਉਨ੍ਹਾਂ ਦੀ ਕਹਾਣੀ ਵਿਚ ਉਭਰ ਰਹੇ ਵਖਰੇਵੇਂ ਵਲ ਵੀ ਸੰਕੇਤ ਕੀਤਾ। ਭਖਵੀਂ ਚਰਚਾ ਪਿਛੋਂ ਦਿਤੇ ਪ੍ਰਧਾਨਗੀ ਭਾਸ਼ਣ ਵਿਚ ਡਾ. ਰਘਬੀਰ ਸਿੰਘ ਨੇ ਆਖਿਆ ਕਿ ਨਿਰਸੰਦੇਹ ਨਵੇਂ ਕਥਾਕਾਰ ਵਧੀਆ ਲਿਖ ਰਹੇ ਹਨ, ਪਰ ਅਜੇ ਉਨ੍ਹਾਂ ਦੀਆਂ ਪ੍ਰਾਪਤੀਆਂ ਏਨੀਆਂ ਵੱਡੀਆਂ ਅਤੇ ਵਿਲੱਖਣ ਨਹੀਂ ਕਿ ਉਨ੍ਹਾਂ ਨੂੰ 'ਨਵੀਂ ਪੀੜ੍ਹੀ' ਘੋਸ਼ਿਤ ਕੀਤਾ ਜਾ ਸਕੇ। ਡਾ. ਰਘਬੀਰ ਸਿੰਘ ਅਨੁਸਾਰ ਸਾਹਿਤ ਦੇ ਇਤਿਹਾਸ ਵਿਚ ਏਨੇ ਅਲਪ ਸਮੇਂ ਵਿਚ ਪੀੜ੍ਹੀਆਂ ਸਥਾਪਤ ਨਹੀਂ ਹੁੰਦੀਆਂ।

ਰਾਤ ਦੇ ਖਾਣੇ ਤੋਂ ਪਿਛੋਂ ਆਪਣੀ ਵਿੱਤ ਅਨੁਸਾਰ ਕੀਤੇ ਬਹੁਤ ਚੰਗੇ ਰਿਹਾਇਸ਼ੀ ਪ੍ਰਬੰਧ ਦੀ ਸੇਵਾ ਪ੍ਰਬੰਧਕਾਂ ਵਲੋਂ ਹਾਜ਼ਰ ਸੀ। ਸਮਾਗਮ ਵਿਚੋਂ ਤੁਰਦੀ ਚਰਚਾ ਰਿਹਾਇਸ਼ੀ ਕਮਰਿਆਂ ਵਿਚ ਵੀ ਜਾ ਪਹੁੰਚੀ ਅਤੇ ਕਥਾਕਾਰਾਂ ਨੇ ਗੈਰ ਰਸਮੀ ਚਰਚਾ ਵਿਚ ਇਸ 'ਕਹਾਣੀ ਉਤਸਵ' ਨੂੰ 'ਕਹਾਣੀ ਦਾ ਸਰਬਤ ਖਾਲਸਾ' ਕਹਿ ਕੇ ਵੀ ਅਨੰਦ ਲਿਆ।

੯ ਦਸੰਬਰ ਨੂੰ ਦੋ ਸੈਸ਼ਨ ਹੋਏ। ਜਿਥੇ ਪਹਿਲੇ ਦਿਨ ਪੰਜਾਬੀ ਕਹਾਣੀ ਨੂੰ ਇਤਿਹਾਸਕ ਕਾਲ-ਕ੍ਰਮ ਵਿਚ ਵਾਚਿਆ ਗਿਆ, ਉਥੇ ਇਸ ਦਿਨ ਪੰਜਾਬੀ ਕਹਾਣੀ ਦੀ ਚਰਚਾ ਵਖਰੇ ਤੇ ਵਡੇਰੇ ਪਰਿਪੇਖ ਵਿਚ ਕੀਤੀ ਗਈ। ਪਹਿਲੇ ਸੈਸ਼ਨ ਵਿਚ ਡਾ. ਸ. ਪ. ਸਿੰਘ ਦੀ ਪ੍ਰਧਾਨਗੀ ਅਧੀਨ ਡਾ. ਹਰਚੰਦ ਸਿੰਘ ਨੇ ਪ੍ਰਵਾਸੀ ਪੰਜਾਬੀ ਕਹਾਣੀ ਨੂੰ ਸਮੁਚੀ ਪੰਜਾਬੀ ਕਹਾਣੀ ਦੇ ਪ੍ਰਸੰਗ ਵਿਚ ਵਿਚਾਰਦਿਆਂ ਇਕ ਮਹੱਤਵਪੂਰਨ ਨੁਕਤਾ ਪੇਸ਼ ਕੀਤਾ ਕਿ ਬਹੁਤ ਸਾਰੀ ਪਰਵਾਸੀ ਕਹਾਣੀ ਅਤੇ ਕਹਾਣੀਕਾਰ ਇਸ ਕਰਕੇ ਹੀ ਚਰਚਾ ਅਧੀਨ ਆਉਂਦੇ ਹਨ, ਕਿਉਂਕਿ ਉਨ੍ਹਾਂ ਨੂੰ 'ਪਰਵਾਸੀ' ਦੀ ਵੱਖਰੀ ਕੋਟੀ ਅਧੀਨ ਵਿਚਾਰਿਆ ਜਾਂਦਾ ਹੈ, ਉਂਜ ਅਜਿਹੀ ਬਹੁਤੀ ਕਹਾਣੀ ਸਮੁੱਚੀ ਪੰਜਾਬੀ ਕਹਾਣੀ ਦੇ ਮੁਕਾਬਲੇ ਵਡੇਰੇ ਸਾਹਿਤਕ ਮੁਲ ਵਾਲੀ ਨਹੀਂ। ਪ੍ਰੋ. ਸੁਰਜੀਤ ਜੱਜ ਦਾ ਖੋਜ ਪੱਤਰ ਔਰਤ ਕਹਾਣੀਕਾਰਾਂ ਦੀ ਬਾਤ ਛੇੜਦਾ ਸੀ ਅਤੇ ਉਨ੍ਹਾਂ ਦੀਆਂ ਪ੍ਰਾਪਤੀਆਂ ਅਤੇ ਅਪ੍ਰਾਪਤੀਆਂ ਦਾ ਲੇਖਾ-ਜੋਖਾ ਪੰਜਾਬੀ ਕਹਾਣੀ ਦੀ ਮੁਖ ਧਾਰਾ ਦੇ ਸੰਦਰਭ ਵਿਚ ਕਰ ਰਿਹਾ ਸੀ। ਇਸ ਸਮੇਂ ਹੀ ਡਾ. ਜਸਵਿੰਦਰ ਸਿੰਘ ਨੇ 'ਠਰਕੀ ਚੇਤਨਾ' ਦਾ ਮੁੱਦਾ ਉਭਾਰ ਕੇ ਸਾਹਮਣੇ ਲਿਆਂਦਾ। ਉਸ ਅਨੁਸਾਰ ਲਿੰਗ-ਸੰਬੰਧਾਂ ਦੇ ਬੇਬਾਕ ਵਰਨਣ ਵਾਲੀਆਂ ਕਹਾਣੀਆਂ ਦੀ ਵਡੇਰੀ ਵਡਿਆਈ ਸਾਡੇ ਅੰਦਰਲੇ ਠਰਕ ਨੂੰ ਤ੍ਰਿਪਤੀ ਦੇਣ ਕਾਰਨ ਹੀ ਕੀਤੀ ਜਾਂਦੀ ਹੈ ਵਰਨਾ ਮਨੋਵਿਗਿਆਨਕ ਵਿਸ਼ਲੇਸ਼ਣ ਦੀ ਰੁਚੀ ਅਧੀਨ ਮਾਨਸਿਕਤਾ ਦਾ ਅਜਿਹਾ ਪ੍ਰਗਟਾਵਾ ਵੀ ਸਲਾਹੁਣਯੋਗ ਨਾ ਹੁੰਦਾ। ਇਸ ਚਰਚਾ ਦੀ ਗਰਮੀ ਨੇ ਔਰਤ ਕਥਾਕਾਰਾਂ ਡਾ. ਬਲਜੀਤ ਬੱਲੀ ਤੇ ਕਾਨ੍ਹਾ ਸਿੰਘ ਨੂੰ ਵੀ ਮੰਚ ਉੱਪਰ ਖਿੱਚ ਲਿਆਂਦਾ। ਡਾ. ਸਤਿੰਦਰ ਸਿੰਘ ਨੂਰ ਦਾ ਖੋਜ-ਪੱਤਰ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਪ੍ਰੋ. ਜਾਗੀਰ ਸਿੰਘ ਕਾਹਲੋਂ ਵਲੋਂ ਪੜ੍ਹਿਆ ਗਿਆ। ਇਸ ਪੱਤਰ ਵਿਚ ਰੂਪ-ਵਿਧਾ ਦੇ ਨੁਕਤੇ ਤੋਂ ਮਿੰਨੀ ਕਹਾਣੀ, ਕਹਾਣੀ, ਲੰਮੀ ਕਹਾਣੀ, ਨਾਵਲੈੱਟ ਤੇ ਨਾਵਲ ਨੂੰ ਵਿਚਾਰ ਗੋਚਰੇ ਲਿਆਂਦਾ ਗਿਆ। ਇਸੇ ਮੁੱਦੇ ਨੂੰ ਹੀ ਅੱਗੇ ਵਧਾਉਂਦੇ ਹੋਏ ਅਗਲੇ ਸੈਸ਼ਨ ਵਿਚ ਪ੍ਰੋ. ਗੁਰਲਾਲ ਸਿੰਘ ਨੇ ਲੰਮੀ ਕਹਾਣੀ ਦੀ ਰੂਪ-ਵਿਧਾ ਬਾਰੇ ਖੁਲ੍ਹ ਕੇ ਵਿਚਾਰ ਕੀਤੀ ਅਤੇ ਇਹ ਨਿਰਣਾ ਦਿਤਾ ਕਿ ਲੰਮੀ ਕਹਾਣੀ ਕੋਈ ਵੱਖਰੀ ਵਿਧਾ ਨਹੀਂ ਸਗੋਂ ਇਹ ਪੰਜਾਬੀ ਕਹਾਣੀ ਦੀ ਇਕ ਨਵੀਂ ਪ੍ਰਵਿਰਤੀ ਹੈ। ਇਸੇ ਹੀ ਸੈਸ਼ਨ ਵਿਚ ਡਾ. ਅਜੀਤ ਸਿੰਘ ਸ਼ਾਹੀ ਨੇ ਪੰਜ ਕਹਾਣੀਆਂ ਦੇ ਅਧਿਐਨ ਰਾਹੀਂ ਪੰਜਾਬ ਸੰਕਟ

ਸਮਝਣ-ਸਮਝਾਉਣ ਦਾ ਉਪਰਾਲਾ ਕੀਤਾ ਅਤੇ ਡਾ. ਰਣਜੀਤ ਸਿੰਘ ਦੀ ਪ੍ਰਧਾਨਗੀ ਵਿਚ ਹੋਏ ਇਸ ਸੈਸ਼ਨ ਵਿਚ ਕਹਾਣੀਕਾਰ ਗੁਰਪਾਲ ਲਿੱਟ ਨੇ ਆਖਿਆ ਕਿ ਕੁਝ ਇਕ ਕਹਾਣੀਕਾਰਾਂ ਤਕ ਪੰਜਾਬ ਸੰਕਟ ਦੀ ਕਹਾਣੀ ਨੂੰ ਸੀਮਤ ਨਾ ਰਖ ਕੇ, ਵਡੇਰੇ ਪ੍ਰਸੰਗ ਵਿਚ ਵਿਚਾਰਿਆ ਜਾਣਾ ਚਾਹੀਦਾ ਹੈ। ਡਾ. ਬਲਦੇਵ ਧਾਲੀਵਾਲ ਨੇ ਪ੍ਰੋ. ਗੁਰਲਾਲ ਸਿੰਘ ਦੇ ਪਰਚੇ ਦੀ ਸਰਾਹਣਾ ਕਰਦਿਆਂ ਡਾ. ਬਾਜਵਾ ਦੇ ਪਰਚੇ ਦੀ ਵਿਦਵਤਾ ਦੇ ਰਾਹ ਵਿਚ ਸੰਸਾਰ ਸਮਸਿਆ ਖੜ੍ਹੀ ਹੋਣ ਵਲ ਸੰਕੇਤ ਕੀਤਾ। ਇਸ ਸਮਾਗਮ ਦੀ ਵਿਸ਼ੇਸ਼ਤਾ ਇਹ ਸੀ ਕਿ ਗੱਲਬਾਤ ਵਿਚ ਇਕ ਦੂਜੇ ਦੀ ਗੱਲ ਠਰੰਮੇ ਨਾਲ ਸੁਣਨ ਅਤੇ ਆਪਣੀ ਸੁਣਾਉਣ ਦਾ ਸੁਖਾਵਾਂ ਮਾਹੌਲ ਦੋਵੇਂ ਦਿਨ ਹੀ ਬਣਿਆ ਰਿਹਾ। ਆਲੋਚਕਾਂ/ਵਿਦਵਾਨਾਂ ਨੇ ਆਪਣੇ ਨੁਕਤੇ ਉਤੇ ਅੜੇ ਰਹਿਣ ਦੀ ਥਾਂ ਚਰਚਾ ਅਧੀਨ ਆਈਆਂ ਰਾਵਾਂ ਨੂੰ ਮੁਖ ਰਖ ਕੇ ਆਪਣੇ ਖੋਜ-ਪੱਤਰਾਂ ਨੂੰ ਸੋਧਣ ਅਤੇ ਵਿਸਤਾਰਨ ਦਾ ਵਿਸ਼ਵਾਸ ਵੀ ਦਿਵਾਇਆ।

ਇਸ 'ਕਹਾਣੀ ਉਤਸਵ' ਵਿਚ ਉਪਰਲੇ ਵਿਦਵਾਨਾਂ ਤੋਂ ਬਿਨਾਂ ਡਾ. ਅਮਰਜੀਤ ਸਿੰਘ ਜੋਸ਼ੀ, ਤਰਲੋਕ ਮਨਸੂਰ, ਡਾ. ਸੁਰਿੰਦਰ ਮੰਡ, ਪਰਗਟ ਸਿੰਘ ਸਿੱਧੂ, ਮਾਨ ਸਿੰਘ ਢੀਂਡਸਾ, ਡਾ. ਜੀਤ ਸਿੰਘ ਜੋਸ਼ੀ, ਹਰਭਜਨ ਬਟਾਲਵੀ, ਬਲਦੇਵ ਸਿੰਘ, ਡਾ: ਜੋਗਿੰਦਰ ਕੈਰੋਂ, ਪ੍ਰੋ. ਭੂਸ਼ਨ, ਕੁਲਦੀਪ ਸਿੰਘ ਬੇਦੀ, ਭੂਰਾ ਸਿੰਘ ਕਲੇਰ, ਰਾਮ ਸਿੰਘ ਢੇਸੀ, ਡਾ. ਸੁਖਵਿੰਦਰ ਸਿੰਘ, ਡਾ. ਗੁਲਜ਼ਾਰ ਮੁਹੰਮਦ ਗੋਰੀਆ ਆਦਿ ਦੇ ਨਾਂਅ ਵਰਨਣਯੋਗ ਹਨ। ਇਨ੍ਹਾਂ ਤੋਂ ਇਲਾਵਾ ਸਰਵ ਸ੍ਰੀ ਪ੍ਰੇਮ ਪ੍ਰਕਾਸ਼, ਪ੍ਰੇਮ ਗੋਰਖੀ, ਡਾ. ਜਗਤਾਰ ਸਿੰਘ, ਮਨਮੋਹਨ ਬਾਵਾ, ਜਗਦੀਸ਼ ਕੌਸ਼ਲ, ਤਾਰਾ ਸਿੰਘ ਅਨਜਾਣ, ਬਲਜੀਤ ਰੈਣਾ, ਕੇ. ਐੱਲ. ਗਰਗ, ਹਰਜੀਤ ਅਟਵਾਲ, ਅਜਾਇਬ ਕਮਲ, ਅਵਤਾਰ ਸਿੰਘ ਬਿਲਿੰਗ, ਦਲਬੀਰ ਚੇਤਨ, ਸੁਖਜੀਤ, ਬਲਵਿੰਦਰ ਗਰੇਵਾਲ, ਗਿਆਨ ਸਿੰਘ ਬੱਲ, ਹਰਭਜਨ ਹੁੰਦਲ, ਗੁਰਬਖਸ਼ ਬਾਹਲਵੀ, ਅਟਵਾਲ ਰਸੂਲਪੁਰੀ, ਗੁਲ-ਚੌਹਾਨ ਆਦਿ ਸਮੇਤ ਢਾਈ ਤੋਂ ਤਿੰਨ ਸੌ ਪਾਠਕ, ਲੇਖਕ ਤੇ ਵਿਦਵਾਨ ਇਸ ਸਮਾਗਮ ਵਿਚ ਹਾਜ਼ਰ ਰਹੇ।

ਸਮਾਗਮ ਦੇ ਅੰਤ ਉੱਪਰ 'ਕਹਾਣੀ ਉਤਸਵ' ਦੇ ਕਨਵੀਨਰ ਵਰਿਆਮ ਸਿੰਘ ਸੰਧੂ ਨੇ ਉਸ ਨਾਲ ਸਮਕਾਲੀ ਕਹਾਣੀਕਾਰਾਂ ਦੀ ਨਫਰਤ-ਪਿਆਰ ਦੀ ਰਿਸ਼ਤਗੀ ਦਾ ਜ਼ਿਕਰ ਕਰਦਿਆਂ ਏਨੀ ਵੱਡੀ ਗਿਣਤੀ ਵਿਚ ਉਨ੍ਹਾਂ ਦੀ ਸ਼ਮੂਲੀਅਤ ਨੂੰ ਆਪਣੇ ਪ੍ਰਤੀ ਪਿਆਰ ਦੀ ਜਿੱਤ ਆਖਦਿਆਂ ਸਭ ਦਾ ਭਿੱਜੇ ਮਨ ਨਾਲ ਧੰਨਵਾਦ ਕੀਤਾ। ਸ. ਜਗਦੀਸ਼ ਸਿੰਘ ਵਰਿਆਮ ਨੇ ਸਭ ਸੱਜਣਾਂ ਨੂੰ ਵਿਸ਼ਵਾਸ ਦੁਆਇਆ ਕਿ ਜੇ ਉਨ੍ਹਾਂ ਦਾ ਸਹਿਯੋਗ ਇੰਜ ਹੀ ਮਿਲ ਰਿਹਾ ਤਾਂ ਉਹ ਫਿਰ ਵੀ ਅਜਿਹੇ ਸਮਾਗਮਾਂ ਲਈ ਮੰਚ ਮੁਹੱਈਆ ਕਰਦੇ ਰਹਿਣਗੇ।

ਰੋਟੀ ਖਾਣ ਤੋਂ ਪਿਛੋਂ ਗੱਲਵੱਕੜੀਆਂ ਪਾਉਂਦੇ, ਹੱਥ ਮਿਲਾਉਂਦੇ ਚਿਰ-ਸਥਾਈ ਯਾਦਾਂ ਸਾਂਭ ਕੇ ਵਿਦਾਅ ਹੋ ਗਏ।

—ਬਹਾਦਰ ਸਿੰਘ

## ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਦੀ ਸਾਹਿਤਕ ਬੈਠਕ

੮ ਫਰਵਰੀ ੧੯੯੭ ਸ਼ਨਿਚਰਵਾਰ ਨੂੰ ਪੰਜਾਬੀ ਭਵਨ, ੧੦ ਰਾਊਜ਼ ਐਵਨਿਊ, ਇੰਸਟੀਚਿਊਸ਼ਨਲ ਏਰੀਆ, ਨਵੀਂ ਦਿੱਲੀ ਵਿਖੇ ਸ਼ਾਮ ਦੇ ਤਿੰਨ ਵਜੇ ਪੰਜਾਬੀ ਸਾਹਿਤ ਸਭਾ ਵਲੋਂ ਆਯੋਜਿਤ ਸਾਹਿਤਕ ਬੈਠਕ ਪ੍ਰਸਿਧ ਨਾਟਕਕਾਰ ਡਾ. ਚਰਨ ਦਾਸ ਸਿੱਧੂ ਦੀ ਪ੍ਰਧਾਨਗੀ ਹੇਠ ਆਰੰਭ ਹੋਈ। ਇਸ ਵਿਚ ਦਿੱਲੀ ਦੇ ੪੦ ਤੋਂ ਵਧ ਲੇਖਕਾਂ ਅਤੇ ਸਾਹਿਤ ਪ੍ਰੇਮੀਆਂ ਨੇ ਭਾਗ ਲਿਆ।

ਆਰੰਭ ਵਿਚ ਪੰਜਾਬੀ ਦੇ ਉਘੇ ਕਵੀ ਸ. ਸੁਰਜਨ ਸਿੰਘ ਫਰਿਆਦੀ ਅਤੇ ਸ੍ਰੀਮਤੀ ਸ਼ਾਂਤਾ ਪ੍ਰੀਤਮ (ਸੁਪਤਨੀ ਪ੍ਰੀਤਮ ਸਿੰਘ ਪੰਛੀ) ਦੇ ਸਦੀਵੀ ਵਿਛੋੜਾ ਦੇ ਜਾਣ ਉਤੇ ਸ਼ੋਕ ਪ੍ਰਗਟ ਕੀਤਾ ਗਿਆ ਤੇ ਇਕ ਮਿੰਟ ਖੜੇ ਹੋ ਕੇ ਵਿਛੜੀਆਂ ਆਤਮਾਵਾਂ ਦੀ ਸ਼ਾਂਤੀ ਲਈ ਅਰਦਾਸ ਕੀਤੀ ਗਈ।

ਮੀਟਿੰਗ ਵਿਚ ਹਾਸ-ਵਿਅੰਗ ਲੇਖਕ ਸ. ਪਿਆਰਾ ਸਿੰਘ ਦਾਤਾ ਨੇ ਆਪਣਾ ਲੇਖ "ਮਹਾਨ ਵਿਅਕਤੀ" ਪੜ੍ਹਕੇ ਸੁਣਾਇਆ। ਸ੍ਰੀਮਤੀ ਰਾਜਿੰਦਰ ਕੌਰ ਨੇ ਆਪਣੀ ਕਹਾਣੀ "ਮਜਬੂਰ" ਅਤੇ ਗੁਲਵੰਤ ਫਾਰਗ ਨੇ ਆਪਣੀਆਂ ਨਵੀਆਂ ਕਵਿਤਾਵਾਂ ਸੁਣਾਈਆਂ। ਬਰਜਿੰਦਰ ਚੌਹਾਨ ਨੇ ਆਪਣੀਆਂ ਗ਼ਜ਼ਲਾਂ ਪੇਸ਼ ਕੀਤੀਆਂ। ਸ. ਰਣਜੀਤ ਸਿੰਘ ਭਿੰਡਰ ਨੇ ਆਪਣੀ ਕਵਿਤਾ ਪੜ੍ਹੀ।

ਇਹਨਾਂ ਕਿਰਤਾਂ ਉਤੇ ਖੁਲ੍ਹੀ ਬਹਿਸ ਹੋਈ। ਜਿਸ ਵਿਚ ਸ੍ਰੀਮਤੀ ਪ੍ਰਭਜੋਤ ਕੌਰ, ਡਾ. ਕਰਨਜੀਤ ਸਿੰਘ, ਸ. ਹਰਭਜਨ ਸਿੰਘ ਰਤਨ, ਡਾ. ਸਿਧੂ, ਲੋਚਨ ਬਖਸ਼ੀ, ਡਾ. ਅਜੀਤ ਸਿੰਘ, ਚਾਨਣ ਗੋਬਿੰਦਪੁਰੀ ਨੇ ਇਹਨਾਂ ਰਚਨਾਵਾਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ।

# ਆਂਧਰ ਵੈਲੀ ਡੈਮ

"ਆਂਧਰ ਵੈਲੀ ਡੈਮ" ਮੰਗਲੂਰ (ਪੂਨਾ) ਮਹਾਰਾਸ਼ਟਰ ਦਾ ਮਹੂਰਤ ਮਿਤੀ ੨੦-੧-੯੭ ਨੂੰ ਹੋਇਆ ਸੀ । ਇਸ ਦੀ ਸੰਖਿਪਤ ਰਿਪੋਰਟ ਅਸੀਂ ਵਰਿਆਮ ਦੇ ਪਿਛਲੇ ਅੰਕ ਵਿਚ ਪ੍ਰਕਾਸ਼ਤ ਕੀਤੀ ਸੀ । ਇਥੇ ਅਸੀਂ ਦਰਜ ਕਰ ਰਹੇ ਹਾਂ ਉਸ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰ, ਉਸਾਰੀ ਕਰ ਰਹੀ ਫਰਮ "ਹਰਭਜਨ ਸਰਬਜੀਤ ਐਸੋਸੀਏਟ" (ਐਚ.ਐਸ.ਏ.) ਕੰਪਨੀ ਔਰੰਗਾਬਾਦ ਦੇ ਮੁਖੀ ਸ. ਹਰਭਜਨ ਸਿੰਘ ਵਲੋਂ ਦਿਤਾ ਗਿਆ

## ਸੁਆਗਤੀ ਭਾਸ਼ਨ

ਪਰਮਪੂਜਯ ਸ੍ਰੀ ਸਤਿਗੁਰੂ ਜੀ ਦੇ ਪਾਵਨ ਚਰਨਾਂ ਵਿਚ ਸੀਸ ਨਿਵਾ ਕੇ ਸਵਾਗਤ ਭਾਸ਼ਨ ਦੀ ਇਜਾਜ਼ਤ ਚਾਹੁੰਦਾ ਹਾਂ । ਮੰਚ ਤੇ ਬੈਠੀ ਸੰਤ ਮੰਡਲੀ, ਅਧਿਕਾਰੀ ਜਨ, ਸ਼ਹਿਰ ਦੇ ਨਾਗਰਿਕ ਭਰਾਵੋ ਤੇ ਭੈਣੋਂ

ਕੰਪਨੀ ਵਲੋਂ ਮੈਂ ਆਪ ਦਾ ਸੁਆਗਤ ਕਰਦਾ ਹਾਂ ।

ਸਾਡੀ ਕੰਪਨੀ ਇਸ ਖੇਤਰ ਅਤੇ ਮਹਾਰਾਸ਼ਟਰ ਪ੍ਰਦੇਸ ਲਈ ਅਪਰੀਚਿਤ ਨਹੀਂ ਹੈ। ੧੯੭੦ ਤੋਂ ਇਸ ਪ੍ਰਦੇਸ ਵਿਚ ਅਸੀਂ ਕੰਮ ਕਰ ਰਹੇ ਹਾਂ। ਜਾਇਕਵਾਡੀ ਪ੍ਰੋਜੈਕਟ, ਅੱਪਰ ਪੇਨ ਗੰਗਾ ਪ੍ਰੋਜੈਕਟ ਨੰਦੇੜ ਅਤੇ ਵਿਸ਼ਨੂੰ ਪੁਰੀ ਪ੍ਰੋਜੈਕਟ ਦੇ ਬਹੁਤ ਸਾਰੇ ਪ੍ਰਕਲਪਾਂ ਦਾ ਕੰਮ ਅਸੀਂ ਨਿਰਧਾਰਤ ਸਮੇਂ ਵਿਚ ਪੂਰਾ ਕੀਤਾ । ਥੋੜ੍ਹੇ ਜਿਹੇ ਉਤਸ਼ਾਹ-ਪੂਰਨ ਕੰਮਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ :—

(੧) ਕਸਾਰਾ-ਇਗਤਪੁਰੀ ਅਤੇ ਕਰਜਿਤ-ਲੋਨਾਵਾਲਾ ਵਿਚਾਲੇ ਤੀਸਰੀ ਰੇਲਵੇ ਲਾਈਨ ਬਨਾਉਣ ਵਿਚ ਕਈ ਮਹੱਤਵ-ਪੂਰਨ ਕੰਮ ਪੂਰੇ ਕੀਤੇ ।

(੨) ਲੋਨਾਵਾਲਾ ਵਿਚ ਆਈ. ਐਨ. ਐਸ. ਸ਼ਿਵਾ ਜੀ ਦੇ ਲਈ ੫੦੦ ਮੀਟਰ ਲੰਬਾ ਸ਼ਿਵ ਸਾਗਰ ਬੰਧ ਪੂਰਾ ਕੀਤਾ ।

(੩) ਨੰਦੇੜ ਜ਼ਿਲੇ ਵਿਚ ਵਿਸ਼ਨੂੰਪੁਰੀ ਵਿਚ ਏਸ਼ੀਆ ਦੀ ਸਭ ਤੋਂ ਵੱਡੀ ਲਿਫਟ ਇਰੀਗੇਸ਼ਨ ਯੋਜਨਾ ਵਿਚ ਪੁਲ, ਪੰਪ ਹਾਉਸ ਅਤੇ ੧੮ ਕਿਲੋਮੀਟਰ ਨਹਿਰ ਦਾ ਕੰਮ ਮੁਕੰਮਲ ਕੀਤਾ ।

(੪) ਨੰਦੇੜ ਲਾਗੇ ਹੀ ਪੇਨ ਗੰਗਾ ਵੈਲੀ ਨੂੰ ਗੋਦਾਵਰੀ ਵੈਲੀ ਨਾਲ ਮਿਲਾਉਣ ਲਈ ੨.੫ ਕਿਲੋਮੀਟਰ ਲੰਬੀ ਭੂਮੀਗਤ ਸੁਰੰਗ ਦਾ ਉਤਸ਼ਾਹ ਪੂਰਨ ਕੰਮ ਪੂਰਾ ਕੀਤਾ ।

(੫) ਵਾਨ ਡੈਮ ਅਕੋਲਾ ਦਾ ਕੰਮ ਇਥੇ ਪ੍ਰਦੇਸ਼ ਵਿਚ ਸਭ ਤੋਂ ਪਹਿਲਾਂ ਕੋਲਗਰੂਟ ਦਾ ਕੰਮ ਸ਼ੁਰੂ ਹੋਇਆ, ਪੂਰਾ ਹੋਣ ਦੀ ਆਸ ਹੈ ।

ਇਸ ਤੋਂ ਇਲਾਵਾ ਪ੍ਰਦੇਸ਼ ਤੋਂ ਬਾਹਰ ਵੀ ਬਹੁਤ ਸਾਰੇ ਕੰਮ ਕੀਤੇ ਅਤੇ ਹੁਣ ਆਪਦੇ ਇਸ ਖੇਤਰ ਵਿਚ "ਆਂਧਰ ਵੈਲੀ ਡੈਮ" ਦਾ ਕੰਮ ਸ਼ੁਰੂ ਕਰ ਰਹੇ ਹਾਂ ।

ਸਾਡੇ ਸਾਰੇ ਮਹੱਤਵਪੂਰਨ ਕੰਮਾਂ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਦੁਆਰਾ ਹੋਇਆ । ਉਨ੍ਹਾਂ ਦੀ ਅਪਾਰ ਕਿਰਪਾ ਨਾਲ ਅਸੀਂ ਸਾਰੇ ਪ੍ਰਕਲਪਾਂ ਦੇ ਕੰਮ ਦੀ ਗੁਣਵਤਾ ਅਤੇ ਸ਼ੁੱਧਤਾ ਬਣਾਈ ਰੱਖੀ ਹੈ । ਕਹਿਣੀ ਤੇ ਕਰਨੀ ਦੀ ਸ਼ੁੱਧਤਾ ਸਾਨੂੰ ਗੁਰੂਆਂ ਦੀ ਵਿਰਾਸਤ ਤੋਂ ਮਿਲੀ ਹੈ । ਉਨ੍ਹਾਂ ਦੇ ਹੁਕਮਾਂ ਦਾ ਅਸੀਂ ਬੜੀ ਨਿਮਰਤਾ-ਪੂਰਬਕ ਪਾਲਨ ਕਰਨ ਦੀ ਕੋਸ਼ਿਸ਼ ਕਰਦੇ ਹਾਂ ।

ਸਾਨੂੰ ਇਸ ਗੱਲ ਦਾ ਮਾਣ ਹੈ ਕਿ ਹੁਣ ਤਕ ਦੇ ਸਾਡੇ ਸਾਰੇ ਕੰਮ ਮਿੱਥੇ ਸਮੇਂ ਦੇ ਅੰਦਰ ਪੂਰੇ ਹੁੰਦੇ ਰਹੇ ਹਨ । ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਦੁਆਰਾ ਅੱਜ ਇਥੇ "ਆਂਧਰ ਵੈਲੀ ਡੈਮ" ਦਾ ਉਦਘਾਟਨ ਹੋ ਰਿਹਾ ਹੈ, ਮੈਂ ਤੁਹਾਨੂੰ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਸ੍ਰੀ ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਇਸ ਕੰਮ ਦੀ ਸ਼ੁੱਧਤਾ ਤਾਂ ਬਣੀ ਹੀ ਰਹੇਗੀ, ਨਾਲ ਨਾਲ ੬੪ ਮਹੀਨੇ ਦੀ ਮਿਆਦ ਦਾ ਇਹ ਕੰਮ ਅਸੀਂ ੩੦ ਮਹੀਨਿਆਂ ਵਿਚ ਮੁਕੰਮਲ ਕਰਨ ਦੀ ਕੋਸ਼ਿਸ਼ ਕਰਾਂਗੇ ।

ਦੁਬਾਰਾ, ਇਕ ਵਾਰ ਫੇਰ ਆਪ ਸਭ ਲੋਕਾਂ ਦਾ ਸਵਾਗਤ ਕਰਦਾ ਹਾਂ ।

ਜੈ ਹਿੰਦ—ਜੈ ਮਹਾਰਾਸ਼ਟਰ !!

(ਹਿੰਦੀ ਤੋਂ ਅਨੁਵਾਦਤ)

## ਗੁਰੂ ਦੇਵ ਤੁਮ ਕੋ ਨਮਸਤੇ ਨਮਸਤੇ

੨੦-੧-੯੭

ਆਂਧਰ ਵੈਲੀ ਡੈਮ ਦੇ ਮਹੂਰਤ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਆਗਤ ਵਿਚ ਪੜ੍ਹੀ ਗਈ ਸ੍ਰੀ ਰੇਲਨ ਸਾਹਿਬ ਦੀ ਕਵਿਤਾ।

ਗੁਰੂ ਦੇਵ ਤੁਮ ਕੋ ਨਮਸਤੇ ਨਮਸਤੇ
ਖੁਸ਼ਨਸੀਬੀ ਹੈ ਹਮਾਰੀ ਆਪ ਜਲਵਾਗਰ ਹੂਏ
ਪਾ ਕੇ ਦਰਸ਼ਨ ਆਪ ਕੇ ਸ਼ਾਦ ਨਾਰੀ ਨਰ ਹੂਏ
ਜਲਵਾਗਰ ਤੁਮ ਕੋ ਨਮਸਤੇ ਨਮਸਤੇ

ਹੋ ਮੁਬਾਰਕ ਆਪ ਕਾ ਆਨਾ ਯਹਾਂ
ਰਹੇ ਸਲਾਮਤ ਤਾ ਕਿਆਮਤ ਸਾਨਿਏ ਨੌ ਸ਼ੇਰਵਾਂ
ਕਹ ਰਹਾ ਹਰ ਬਸ਼ਰ ਤੁਮ ਕੋ ਨਮਸਤੇ ਨਮਸਤੇ
ਐਚ. ਐਸ. ਏ. ਕੋ ਮਿਲਾ ਹੈ ਜੋ ਆਂਧਰ ਡੈਮ ਕਾ ਕਾਮ
ਕਰਨਾ ਹੈ ਉਸੇ ਚਾਰ ਸਾਲ ਮੇਂ ਤਮਾਮ
ਪੈਂਤੀਸ ਕਰੋੜ ਕਾ ਹੈ ਯਹ ਟੈਂਡਰ
ਕਰਨਾ ਹੈ ਹਮੇਂ ਮੁਕਮਲ ਟਾਈਮ ਕੇ ਅੰਦਰ
ਲੇਕਿਨ ਨਾ ਹੈ ਅਬ ਤਕ ਲੈਂਡ ਕਾ ਪਤਾ ਨ ਕੁਵੇਰੀ ਮੁਯੱਸਰ
ਰੇਤੀ ਹੈ ੧੨੦ ਕਿਲੋਮੀਟਰ
ਨਾ ਸੀਮੇਂਟ ਸਟੀਲ ਨ ਹੈ ਐਡਵਾਂਸ
ਲਗਾਨਾ ਹੈ ਕਾਮ ਪੇ ਸਬ ਅਪਨਾ ਫ਼ਿਨਾਂਸ
ਨਾ ਹੈ ਐਕਸਟੈਂਨਸ਼ਨ ਨਾ ਆਰਬੀਟਰੇਸ਼ਨ
ਨਾ ਲੋਕਲ ਲੇਬਰ ਨਾ ਇਨਰਜੀ ਕੁਨੈਕਸ਼ਨ
ਖ਼ੂਬ ਕਠਿਨਾਈਓਂ ਕਾ ਹੈ ਸਾਹਮਣਾ
ਕੈਸੇ ਝੇਲੇਂਗੇ ਇਨ ਕੋ ਤੁਮਾਰੀ ਕ੍ਰਿਪਾ ਬਿਨਾ
ਕਿਰਪਾਲੂ ਤੁਮ ਕੋ ਨਮਸਤੇ ਨਮਸਤੇ
ਲਗਤਾ ਹੈ ਬਹੁਤ ਕਠਨ ਯਹ ਕਾਮ
ਕਰਤੇ ਦੁਆ ਹੋ ਨਿਰਵਿਘਨ ਤਮਾਮ
ਵਿਘਨ ਹਰਤਾ, ਤੁਮ ਕੋ ਨਮਸਤੇ ਨਮਸਤੇ
ਤੇਰੇ ਦਰ ਪੇ ਜੋ ਆਤੇ ਸਵਾਲੀ
ਪਾਤੇ ਮੁਰਾਦੇਂ ਨਾ ਜਾਤੇ ਖਾਲੀ
ਸਾਇਲ ਕੇ ਰਸੂਲ ਤੁਮ ਕੋ ਨਮਸਤੇ ਨਮਸਤੇ
ਰੇਲਨ ਕਾ ਪ੍ਰਭੂ ਹੈ ਤੁਮ ਪੇ ਈਮਾਨ
ਕਰਤਾ ਦੁਆ, ਕਰੋ ਮੁਸ਼ਕਿਲ ਆਸਾਨ
ਮੁਸ਼ਕਿਲ ਕੁਸ਼ਾ ਤੁਮ ਕੋ ਨਮਸਤੇ ਨਮਸਤੇ

## ਵਰਿਆਮ ਬਾਰੇ ਜਾਣਕਾਰੀ


ਫਾਰਮ ੪ — ਦੇਖੋ ਨਿਯਮ ੮

| | | |
|---|---|---|
| ੧. | ਪ੍ਰਕਾਸ਼ਨ ਸਥਾਨ : | ਲਾਡੋਵਾਲੀ ਰੋਡ ਜਲੰਧਰ |
| ੨. | ਪ੍ਰਕਾਸ਼ਨ ਦਾ ਸਮਾਂ | ਮਾਸਕ |
| ੩. | ਛਾਪਣ ਵਾਲੇ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| | ਪਤਾ | ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |
| ੬. | ਉਨ੍ਹਾਂ ਵਿਅਕਤੀਆਂ ਦੇ ਨਾਂਅ ਅਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹਨ ਤੇ ਕੁਲ ਪੂੰਜੀ ਦੇ ਇਕ ਤੋਂ ਵਧ ਪ੍ਰਤੀਸ਼ਤ ਦੇ ਭਾਈਵਾਲ ਹੋਣ। | ਜਗਦੀਸ਼ ਸਿੰਘ ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿਤੇ ਵੇਰਵੇ ਮੇਰੀ ਜਾਣਕਾਰੀ ਅਤੇ ਵਿਸ਼ਵਾਸ਼ ਦੇ ਅਨੁਸਾਰ ਠੀਕ ਹਨ।

ਸਹੀ/—
(ਜਗਦੀਸ਼ ਸਿੰਘ)
ਪ੍ਰਕਾਸ਼ਕ ਤੇ ਹਸਤਾਖਰ

ਮਿਤੀ ੨੮-੨-੧੯੯੭

# ਪ੍ਰਤੀਕਰਮ

ਵਰਿਆਮ ਲਗਾਤਾਰ ਮਿਲ ਰਿਹਾ ਹੈ। ਸ਼ਕਲ ਸੂਰਤ ਬਹੁਤ ਪਿਆਰੀ ਬਣ ਗਈ ਹੈ। ਦਿਲ ਤਾਂ ਤੁਹਾਡਾ ਪਹਿਲੋਂ ਹੀ ਸੁਹਣਾ ਸੀ।

ਕੋਸ਼ਿਸ਼ 'ਚ ਹਾਂ ਕਿ ਇਸ ਵਿਚ ਛਪਣ ਵਾਲੇ ਮਹਾਨ ਲੇਖਕਾਂ, ਵਰਿਆਮ ਸੰਧੂ, ਅਮਰ ਭਾਰਤੀ, ਜਿਹੀ ਕੋਈ ਰਚਨਾ ਲਿਖ ਸਕਾਂ। ਜਦ ਵੀ ਸਫਲ ਹੋਇਆ ਤਾਂ ਉਹ ਰਚਨਾ 'ਵਰਿਆਮ' ਦੀ ਅਮਾਨਤ ਹੋਵੇਗੀ।

—ਕੇ. ਐਲ. ਗਰਗ
ਮੋਗਾ

——

ਪਰਚਾ ਬਹੁਤ ਖੂਬਸੂਰਤ ਹੋ ਗਿਆ ਹੈ। ਪਰਚਾ ਕਢਣਾ ਬੜਾ ਔਖਾ ਹੈ—ਨਾਮਧਾਰੀ ਪਰਿਵਾਰਾਂ ਨੂੰ ਖਾਸ ਤੌਰ ਤੇ ਇਸ ਦੀ ਮਦਦ ਕਰਨੀ ਚਾਹੀਦੀ ਹੈ। ਮੈਨੂੰ ਪਤਾ ਹੈ ਇਸ ਸੰਪਰਦਾਇ ਦੇ ਹਜ਼ਾਰਾਂ ਲੋਕ ਕਾਫੀ ਸਰਦੇ ਪੁਜਦੇ ਹਨ। ਉਨ੍ਹਾਂ ਦਾ ਫ਼ਰਜ਼ ਹੈ ਕਿ ਉਹ ਆਪਣੇ ਬੁਲਾਰੇ ਦੀ ਦਿਲ ਖੋਲ੍ਹ ਕੇ ਮਦਦ ਕਰਨ। ਘਟੋ ਘਟ ਇਸ਼ਤਿਹਾਰ ਹੀ ਦਿਆ ਕਰਨ। ਇਹ ਗੁਰੂ ਘਰ ਦੀ ਸੱਚੀ ਸੇਵਾ ਹੈ।

—ਗੁਰਦਿਆਲ ਰੌਸ਼ਨ
ਲੁਧਿਆਣਾ।

——

"ਵਰਿਆਮ" ਮੈਨੂੰ ਇਸ ਦੇ ਉਦਘਾਟਨੀ ਇਸ਼ੂ ਤੋਂ ਹੀ ਲਗਾਤਾਰ ਮਿਲ ਰਿਹਾ ਹੈ ਅਤੇ ਮੈਂ ਇਹਨੂੰ ਬੜੀ ਦਿਲਚਸਪੀ ਨਾਲ ਪੜ੍ਹਦਾ ਅਤੇ ਆਨੰਦ ਮਾਣਦਾ ਹਾਂ। ਇਸ ਥੋੜ੍ਹੇ ਸਮੇਂ ਵਿਚ ਹੀ ਇਸ ਮਾਸਕ ਪਰਚੇ ਨੇ ਬਹੁਤ ਤਰੱਕੀ ਕੀਤੀ ਹੈ ਹਰ ਖਰਚਾ ਪਹਿਲਿਆਂ ਨਾਲੋਂ ਵਧ ਚੜ੍ਹ ਕੇ ਨਿਕਲਦਾ ਹੈ।

ਇਸ ਪਰਚੇ ਵਿਚ ਨਾਮਧਾਰੀ (ਕੂਕਾ) ਸੰਪਰਦਾਅ ਦੇ ਇਤਿਹਾਸ ਦੇ ਕਈ ਵਰਕੇ ਫੋਰੋਲੇ ਗਏ ਹਨ, ਜਿਸ ਤੋਂ ਆਮ ਪਾਠਕਾਂ ਨੂੰ ਨਵੀਂ ਤੋਂ ਨਵੀਂ ਵਾਕਫੀਅਤ ਮਿਲਦੀ ਹੈ। ੧੯ਵੀਂ ਸਦੀ ਦਾ ਦੂਜਾ ਅੱਧ ਤੇ ਕੂਕਿਆਂ ਦੀਆਂ ਕੁਰਬਾਨੀਆਂ ਦਾ ਭੰਡਾਰ ਹੈ। ਸਮੇਂ ਸਮੇਂ ਆਯੋਜਤ ਕੀਤੇ ਕੂਕਾ ਸਮਾਗਮਾਂ ਦੀ ਤਫਸੀਲ ਇਸ ਪਰਚੇ ਵਿਚ ਦਿਤੀ ਜਾਂਦੀ ਹੈ ਜੋ ਕਿ ਇਕ ਤਰ੍ਹਾਂ ਦਾ ਇਤਿਹਾਸਕ ਘਟਨਾਵਾਂ ਦਾ ਕਲਮਬੰਦ ਕਰਨਾ ਹੈ। ਜਿਵੇਂ ਕਿ ਜਨਵਰੀ-ਫਰਵਰੀ ੧੯੯੦ ਦੇ ਪਰਚੇ ਵਿਚ "ਸ਼ਿਵ ਨਗਰੀ ਕਾਸ਼ੀ ਦੀ ਯਾਤਰਾ" ਦਾ ਏਨੀ ਤਫਸੀਲ ਨਾਲ ਬਿਆਨ ਕੀਤਾ ਗਿਆ ਹੈ। ਇਹੀ ਸੂਚਨਾ ਬਾਅਦ ਵਿਚ ਇਤਿਹਾਸਕਾਰਾ ਨੂੰ ਸਹਾਇਕ ਹੋ ਸਕਦੀ ਹੈ।

ਇਸ ਪਰਚੇ ਵਿਚ ਛਾਪੀਆਂ ਮੂਰਤਾਂ (ਤਸਵੀਰਾਂ) ਦਾ ਮਿਆਰ ਵੀ ਉਚਾ ਹੈ—ਇਹਨਾਂ ਦੀ ਛਪਾਈ ਕਿੰਨੀ ਸਾਫ ਹੁੰਦੀ ਹੈ, ਜੋ ਕਿ ਪੰਜਾਬੀ ਪੱਤਰਕਾਰੀ ਵਿਚ ਮਾਅਰਕੇ ਦੀ ਗੱਲ ਹੈ।

ਇਸ ਸਭ ਦਾ ਸਿਹਰਾ, "ਵਰਿਆਮ" ਦੇ ਸੰਪਾਦਕ ਸਿਰ ਹੀ ਬੱਝਦਾ ਹੈ ਅਤੇ ਮੈਂ ਇਸ ਹਿੰਮਤ ਦੀ ਪਰਸੰਸਾ ਕੀਤੇ ਬਿਨਾਂ ਨਹੀਂ ਰਹਿ ਸਕਦਾ।

—ਗੁਲਚਰਨ ਸਿੰਘ
ਲੈਫ: ਕਰਨਲ (ਰਿ:)
ਜਲੰਧਰ

——

'ਵਰਿਆਮ' ਇਸ ਜੋਖਮ ਭਰੇ ਸਮੇਂ ਵਿਚੋਂ ਇਵੇਂ ਨਿਖਰ ਕੇ ਸਾਹਮਣੇ ਆਉਂਦਾ ਹੈ ਕਿ ਸਾਰੇ ਗਿਲ੍ਹੇ ਸ਼ਿਕਵੇ ਭੁਲ ਜਾਂਦੇ ਹਨ। ਥੋੜੀ ਦੇਰੀ ਅਖਰਦੀ ਰਹਿੰਦੀ ਹੈ, ਪਰੰਤੂ ਜਦੋਂ ਅਜਿਹਾ ਅੱਦਭੁੱਤ ਅੰਕ (ਜਨਵਰੀ ਫਰਵਰੀ ੧੯੯੦)ਸਾਹਮਣੇ ਆਉਂਦਾ ਹੈ ਤਦ ਸਭ ਕੁਝ ਭੁਲ ਕੇ 'ਵਰਿਆਮ' ਨੂੰ ਗਲੇ ਲਾਉਣਾ ਪੈਂਦਾ ਹੈ। ਸਭ ਕੁਝ ਛੱਡ ਕੇ ਇਸ ਦਾ ਪਾਠ ਆਰੰਭ ਕਰਨ ਲਗ ਜਾਈਦਾ ਹੈ। ਦਾਸ ਨੇ ੧੯੬੫ ਤੋਂ ਵਿਦਿਅਕ ਸੰਮੇਲਨਾਂ ਰਾਹੀਂ ਨਾਮਧਾਰੀ ਪੰਥ ਵਿਚ (ਸਰਗਰਮ ਰੂਪ ਵਿਚ) ਪ੍ਰਵੇਸ਼ ਕੀਤਾ ਸੀ ਉਦੋਂ ਤੋਂ ਹੀ ਇਕ ਸੁਆਲ ਜ਼ਿਹਨ ਵਿਚ ਸੀ ਪੂਰੇ ਤੇਰਾਂ ਸਾਲ ਦੀ ਕਠਨ ਤਪਸਿਆ ਤੋਂ ਬਾਅਦ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ "ਸ਼ਬਦ ਗੁਰੂ" ਦਾ ਗਿਆਨ ਕਰਵਾਇਆ ਸੀ। ਅਜ ਵਰਿਆਮ ਵਿਚ ਸ੍ਰੀਮਾਨ ਪੂਜਯ ਡਾ. ਅਮਰ ਭਾਰਤੀ ਜੀ ਦਾ ਲੇਖ ਪੜ੍ਹ ਕੇ ਅਕਾਲ ਪੁਰਖ ਪ੍ਰਭੂ ਪ੍ਰੀਤਮ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੂੰ ਵਾਰ ਵਾਰ ਨਮਸਕਾਰ ਕਰਨ ਨੂੰ ਜੀਅ ਕਰਦਾ ਹੈ ਜੀ। ਸ੍ਰੀ ਭਾਰਤੀ ਜੀ ਨੇ ਅਜਿਹੇ ਢੰਗ ਨਾਲ ਵਿਦਵਤਾ ਸਾਹਿਤ ਲੇਖ ਵਿਚ ਵਿਆਖਿਆ ਕੀਤੀ ਹੈ ਅਤੇ 'ਸਤਿਗੁਰੂ' ਜੀ ਦੀ ਜ਼ਰੂਰਤ ਦਾ ਗਿਆਨ ਕਰਵਾਇਆ ਹੈ ਕਿ ਵਾਰ ਵਾਰ ਕਲਮ ਚੁੰਮਨ ਨੂੰ ਦਿਲ ਕਰਦਾ ਹੈ ਜੀ। ਇਹ ਰੱਸ, ਇਹ ਸੁਆਦ

'ਅੰਮ੍ਰਿਤ' ਮਈ 'ਅਨੰਦ' ਉਸੇ ਨੂੰ ਮਿਲ ਸਕਦਾ ਹੈ ਜਿਸ ਨੇ 'ਤੀਤਿ ਭਵਨ ਇਕ ਜੋਤੀ' (ਤੀਸਰਾ ਬ੍ਰਹਮ) ਦੀ ਅਵਸਥਾ ਨੂੰ ਪਾ ਲਿਆ ਹੈ। ਭਾਰਤੀ ਜੀ ਦੇ ਸ਼ਬਦ ਅਜਪਾ ਜਾਪ ਵਾਂਗ ਗੂੰਜਦੇ ਹਨ ਉਨ੍ਹਾਂ ਦੀ ਅਵਸਥਾ ਦਾ ਰਾਗ ਨਾਲੋਂ ਨਾਲ ਸੁਣਾਈ ਦਿੰਦਾ ਹੈ। ਸੰਤ (ਬਾਬਾ) ਮਹਿੰਦਰ ਸਿੰਘ ਪਨਿਹਾਰੀ ਜੀ ਦੀ ਸੰਗਤ ਵਿਚ ਵੀ ਇਹੋ ਅਨੰਦ ਆਇਆ ਕਰਦਾ ਹੈ) ਇਹ ਵਿਚਾਰਾਂ ਉਨ੍ਹਾਂ ਨਾਲ ਹੀ ਕੀਤੀਆਂ ਜਾ ਸਕਦੀਆਂ ਹਨ ਜਿਹੜੇ ਇਸ ਰਾਹ ਦੇ ਪਾਂਧੀ ਹੋਣ—'ਅਜਪਾ ਜਾਪੁ-ਇਸ ਦਾ ਜਾਪੁ' ਉਹੋ ਹੀ ਕੋਈ ਕਰ ਸਕਦਾ ਹੈ ਜਿਸ ਉਪਰ ਪ੍ਰਮੇਸ਼ਵਰ ਦਾ ਅਨਗ੍ਰਹਿ ਹੋਵੇ ਜਿਸਨੂੰ ਸਰਗੁਣ ਸਰੂਪ ਸਤਿਗੁਰੂ ਮਿਲਿਆ ਹੋਵੇ ਤੇ ਉਸ ਦੀ (ਸਤਿਗੁਰੂ) ਦੀ ਕ੍ਰਿਪਾ ਪ੍ਰਾਪਤ ਹੋਵੇ। ਦਾਸ ਨੂੰ ਥੋੜੇ ਦਿਨ ਹੋਏ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਉਸਤਤੀ ਕਰਨ ਕਰਕੇ ਕੁਝ ਮਨਮੁਖ ਲੋਕਾਂ ਦੀ ਨਰਾਜ਼ਗੀ ਮਿਲੀ ਪ੍ਰੰਤੂ ਸ੍ਰੀਮਾਨ ਭਾਰਤੀ ਜੀ ਦਾ ਲੇਖ ਪੜ੍ਹ ਕੇ ਉਨ੍ਹਾਂ ਨਾਲ ਬਹਿਸਨ ਨੂੰ ਦਿਲ ਕਰਦਾ ਹੈ। .....

......ਆਪ ਜੀ ਦਾ ਮੈਂ ਬਹੁਤ ਬਹੁਤ ਕੋਟਾਨ-ਕੋਟ ਧੰਨਵਾਦੀ ਹਾਂ ਜੀ ਅਜਿਹਾ ਉੱਚ ਪੱਧਰ ਦਾ ਲੇਖ ਛਾਪਣ ਲਈ। ਭਾਰਤੀ ਜੀ ਦੇ ਇਹ ਸ਼ਬਦ ਪੱਥਰ ਤੇ ਲਕੀਰ ਹਨ— "ਜੇਕਰ ਪ੍ਰਮਾਤਮਾ ਨੂੰ ਮਿਲਣ ਦਾ ਇਰਾਦਾ ਨਾ ਬਣੇ, ਜੋ ਕਿ ਬਿਨਾਂ ਪ੍ਰਮੇਸ਼ਵਰ ਦੇ ਅਨੁਗ੍ਰਹਿ ਅਤੇ ਸਤਿਗੁਰੂ ਦੀ ਪ੍ਰਾਪਤੀ ਤੇ ਕਿਰਪਾ ਦੇ ਇਹ (ਇਰਾਦਾ) ਬਣਦਾ ਨਹੀਂ।" ਸੋ ਦੇਹਧਾਰੀ (ਸਰਗੁਣ) ਸਤਿਗੁਰੂ ਜੀ ਦੀ ਕ੍ਰਿਪਾ ਤੋਂ ਬਗੈਰ ਪੱਤਾ ਵੀ ਨਹੀਂ ਹਿੱਲਦਾ। ਇਥੇ ਭਾਰਤੀ ਜੀ ਪਹਿਲੇ ਸਤਿਗੁਰਾਂ ਦੀ ਮਹਾਨਤਾ ਘਟਾਉਂਦੇ ਨਹੀਂ, ਪ੍ਰੰਤੂ ਸਰਗੁਣ ਸਰੂਪ ਵਿਚ 'ਪ੍ਰਤਖ ਗੁਰੂ ਨਿਸਤਾਰੇ' ਦੀ ਵਿਆਖਿਆ ਕਰਦੇ ਹਨ, ਜਿਸ ਦੀ ਕ੍ਰਿਪਾ ਤੋਂ ਬਗੈਰ ਮਨੁੱਖ 'ਜਾਪੁ ਸੁ ਅਜਪਾ ਜਾਪਹੁ' ਤਕ ਪਹੁੰਚ ਨਹੀਂ ਸਕਦਾ। ਜਿਥੇ ਸ੍ਰੀਮਾਨ ਭਾਰਤੀ ਜੀ ਨੇ ਛੇ ਚੱਕਰਾਂ ਦਾ ਜ਼ਿਕਰ ਕੀਤਾ ਹੈ ਅਤੇ ਉਥੋਂ ਅੱਗੇ ਜਾਣ ਲਈ ਸ੍ਰੀ ਸਤਿਗੁਰੂ ਦੀ ਵਿਸ਼ੇਸ਼ ਕ੍ਰਿਪਾ ਦੀ ਲੋੜ ਹੈ, ਦਸਿਆ ਹੈ। ਇਹ ਬਚਨ ਆਮ ਲੋਕਾਂ ਦੇ ਖਾਨੇ ਕਿਥੇ ਪੈ ਸਕਦੇ ਹਨ। ਇਹ ਅਵਸਥਾਵਾਂ, ਇਹ ਅਨੰਦਮਈ ਅੰਮ੍ਰਿਤ ਸ੍ਰੀ ਸਤਿਗੁਰੂ ਅਕਾਲ ਪੁਰਖ ਦੇ ਪਵਿੱਤਰ ਚਰਨਾਂ 'ਚ ਮਨ ਵਸਾਇਆਂ ਮਿਲਦੇ ਹਨ।

ਮੇਰੀ ਸਨਿਮਰ ਬੇਨਤੀ ਹੈ ਕਿ ਸ੍ਰੀਮਾਨ ਸੰਤ (ਡਾ.) ਅਮਰ ਭਾਰਤੀ ਜੀ ਨੂੰ ਮੇਰੀ ਵਲੋਂ ਵੀ ਅਰਜ਼ ਕਰਨੀ ਕਿ ਇਸ ਲੜੀ ਨੂੰ ਜਾਰੀ ਰਖਣ ਅਤੇ ਆਪ ਜੀ ਵੀ ਹੋਰ ਸਮਗਰੀ ਨਾਲੋਂ ਇਸ ਵਿਸ਼ੇ ਤੇ ਜ਼ਿਆਦਾ ਲੇਖ ਛਾਪਿਆ ਕਰੋ ਜੀ। ਅਸੀਂ ਧਰਮ ਵਿਚੋਂ ਅਧਿਆਤਮਕਵਾਦ ਖਤਮ ਕਰਦੇ ਜਾ ਜਾ ਰਹੇ ਹਾਂ ਅਤੇ ਇਸ ਵਿਚ ਸਿਰਫ ਆਚਾਰ, ਵਿਹਾਰ (ਸਮਾਜਿਕ ਰਾਜਨੀਤਕ) ਵਿਚਾਰ ਹੀ ਸ਼ਾਮਲ ਕਰ ਰਹੇ ਹਾਂ, ਜਿਸ ਨਾਲ ਡੂੰਘਾ ਅਧਿਆਤਮਕ ਗਿਆਨ ਖਤਮ ਹੁੰਦਾ ਜਾ ਰਿਹਾ ਹੈ, ਜਿਸ ਕਰਕੇ ਲੋਕੀਂ ਧਰਮ ਤੋਂ ਮੁਨਕਰ ਹੋ ਰਹੇ ਹਨ। ਬਹੁਤੇ ਲੋਕਾਂ ਦਾ ਵਿਚਾਰ ਹੈ ਕਿ ਇਹ ਹਿੰਦੂ ਧਰਮ ਦੇ ਵਿਚਾਰ ਹਨ, ਉਨ੍ਹਾਂ ਨੂੰ ਪੁਛਿਆ ਜਾਵੇ ਕਿ ਜੇ ਇਸ ਗਿਆਨ ਨੂੰ ਧਰਮ ਵਿਚੋਂ ਕੱਢ ਦਿਓ ਫਿਰ ਧਰਮ ਵਿਚ ਕੀ ਰਹਿ ਜਾਏਗਾ ?......

ਆਪ ਜੀ ਦਾ ਐਡੀਟੋਰੀਅਲ 'ਗੁਰੂ ਰਾਮ ਸਿੰਘ ਚੇਅਰ' ਅਤੇ ਹੋਰ ਲੇਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਪ੍ਰਾਪਤੀਆਂ (ਲੇਖ) ਆਦਿ ਬਹੁਤ ਸ਼ਲਾਘਾ-ਯੋਗ ਹਨ। ਆਪ ਜੀ ਦਾ ਅਤੀ ਧੰਨਵਾਦੀ ਹਾਂ ਜੀ। ਉਮੀਦ ਹੈ ਆਪ ਜੀ ਇਸੇ ਤਰ੍ਹਾਂ ਦਾਸ ਨੂੰ ਕ੍ਰਿਤਾਰਥ ਕਰਦੇ ਰਹੋਗੇ।

**—ਸੁਰਜੀਤ ਸਿੰਘ ਜੀਤ,**

ਲੰਡਨ

——

## ਨਾਮਧਾਰੀ ਸਾਹਿਤ ਸਭਾ ਦੀ ਚੋਣ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਸਿਰਸਾ) ਦੀ ਸਾਲਾਨਾ ਚੋਣ ਪਿਛਲੇ ਦਿਨੀਂ ਹੋਈ, ਜਿਸ ਵਿਚ ਸਰਵ ਸੰਮਤੀ ਨਾਲ ਹੇਠ ਲਿਖੇ ਅਹੁਦੇਦਾਰ ਚੁਣੇ ਗਏ—

ਮਾ. ਅਮਰੀਕ ਸਿੰਘ ਪ੍ਰਧਾਨ, ਸ੍ਰੀ ਜੁਗਿੰਦਰ ਸਿੰਘ ਮੁਕਤਾ ਅਤੇ ਸ੍ਰੀ ਸਵਰਨ ਸਿੰਘ ਚੀਮਾ ਉਪ ਪ੍ਰਧਾਨ, ਸ੍ਰੀ ਲਖਵਿੰਦਰ ਸਿੰਘ ਬਾਜਵਾ ਸਕੱਤਰ, ਸ੍ਰੀ ਪੂਰਨ ਸਿੰਘ ਨਿਰਾਲਾ ਮੀਤ ਸਕੱਤਰ, ਸ੍ਰੀ ਗੁਰਦਿਆਲ ਸਿੰਘ ਪ੍ਰੀਤ ਖਜ਼ਾਨਚੀ, ਸ੍ਰੀ ਗੁਰਪ੍ਰੀਤ ਸਿੱਧਰਾ ਤਾਲਮੇਲ ਸਕੱਤਰ। ਕਮੇਟੀ ਮੈਂਬਰ ਸ੍ਰੀ ਗੁਰਮੁਖ ਸਿੰਘ ਗੁਰਾਇਆ, ਸ੍ਰੀ ਹਰਭਜਨ ਰਾਜਾ, ਸ੍ਰੀ ਵਰਿਆਮ ਪਿਆਸਾ, ਸ੍ਰੀ ਹਰਭਜਨ ਪ੍ਰਵਾਨਾ ਲਏ ਗਏ।

GOLD MEDAL WINNER



(1982-1983)

# JAYSON®

ELECTRIC MOTORS

FOR Agriculture, Domestic and Industrial Uses

EXHAUST FANS
9",12",15",18",24"
Our Range includes
ELECTRIC MOTORS
From 1/4 to 3 H.P. Single
Phase and 1/12 H.P. to
30 H.P. 3 Phase
Mono Block & Jet Pumps
1/2 H.P., 1 H.P., 2 H.P., 3 H.P.
Electric Motors can also
be made according to
Customer's Specifications



FLANGE MOUNTED



JET PUMP



MONO BLOCK



ELECTRIC MOTOR

Manufactured by:

**Jayson Electric Co. (Regd.)**

WH-2, Phase-1, Sat Guru Ram Singh Marg.
Maya Puri Indl. Area, New Delhi-110064
Phones: 594536, 532536 Resi. 501634

ONE YEAR GUARANTEE AGAINST ALL
MANUFACTURING DEFECTS

---

ਵਰਿਆਮ ਲਈ ਸ਼ੁਭ ਇਛਾਵਾਂ :

ਸ. ਅਜੀਤ ਸਿੰਘ ਨਾਮਧਾਰੀ

# ਨਾਮਧਾਰੀ ਬ੍ਰਦਰਜ਼

## ਡਾਲਟਨਗੰਜ (ਬਿਹਾਰ)

# Namdhari Brothers

## DALTONGANJ

**(Bihar)**

Prop. :
S. AJIT SINGH NAMDHARI



ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ

ਚੌਗਾਠਾਂ, ਦਰਵਾਜ਼ੇ, ਖਿੜਕੀਆਂ,
ਰੋਸ਼ਨਦਾਨ ਬਣਵਾਉਣ ਲਈ

ਅਤੇ

ਵਧੀਆ ਕਿਸਮ ਦਾ ਇਮਾਰਤੀ ਸਾਮਾਨ
ਖਰੀਦਣ ਲਈ

# ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ – ਜਸਬੀਰ ਸਿੰਘ)

ਅਕਹਿਰੀ ਪੁਲੀ, ਜਲੰਧਰ

ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ
ਤੇ ਲਾਭ ਪ੍ਰਾਪਤ ਕਰੋ ।



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office—5411940, 5451969, 502061
Resi. —5455011, 5440079



# NAMDHARI MARBLE CO.

*Supplier of :—*

**KOTA STONE, RED AGRA, MANDANA, MARBLE, DHAULPUR & GWALIOR BUCH**

PROP. S. DAYA SINGH BHUI

**WZ-2, Mansarover Garden, Ring Road, NEW DELHI—110015**

---

ਅਪਨੀ ਕਿਰਪਾ ਧਾਰੀ
ਤਿਨਿ ਸਗਲੀ ਬਾਤ ਸਵਾਰੀ

Specialists in : 'A' Class Decoration for Marriages Parties & Govt. Functions

## Namdhari Tent House

**53, Hamidia Road Near Alpana Talkies, BHOPAL (M.P.)**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phone : Office 58795
Resi. 58795

## SAGGU IRON INDUSTRIES

ਸੱਗੂ ਆਇਰਨ ਇੰਡਸਟਰੀਜ਼

Sugar Mill Spares, Paper & Boards Mill Spares, Textile Mill Spares, Distillery Spares & Solvent Plant Spares

All Type of Gear & Chain Sprockets & Industrial Chain

Partner : S. Puran Singh Saggu
S. Narinder Singh Saggu

**Old Railway Road, JALANDHAR.**

Registered No. PB/JL-253
MONTHLY WARIAM
Ladowali Road, Jalandahr-144 001
March 1997
Registered with the Registrar of News papers for India No. 26453



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289